

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 70 ਸਾਲ 6 6 ਅਕਤੂਬਰ 2015 (ਮਾਸਿਕ, ਪੰਜਾਬੀ) 30/-

## ਜੇਠਾ, ਜੇਠਾ, ਕਹਿਣ ਲੱਗੇ, ਪੱਕ ਗਿਆ ਨਾ ਜੇਠਾ



ਧੰਨ-ਧੰਨ ਸ੍ਰੀ ਗੁਰੂ ਰਾਮਦਾਸ ਜੀ
1534 – 1581

ਪਿਤਾ ਹਰਦਾਸ, ਮਾਂ ਦਇਆ ਕੌਰ ਦੇ ਘਰ ਜੰਮਿਆ ਪੁੱਤ ਪਲੇਠਾ,
ਰਾਮਦਾਸ ਨੂੰ ਜੇਠਾ, ਜੇਠਾ, ਕਹਿਣ ਲੱਗੇ, ਪੱਕ ਗਿਆ ਨਾਂ ਜੇਠਾ।
24 ਸਤੰਬਰ 1534 ਦਾ ਦਿਨ ਸੀ, ਲਾਹੌਰ ਦੀ ਸੀ ਚੂੰਨਾ ਮੰਡੀ,
ਗਲੀ, ਮੁਹੱਲੇ, ਰਿਸ਼ਤੇਦਾਰਾਂ ਵਿੱਚ, ਸੀ ਗਈ ਮਠਿਆਈ ਵੰਡੀ।
ਅਜੇ 7 ਸਾਲ ਦਾ ਹੋਇਆ ਸੀ, ਮਾਤਾ-ਪਿਤਾ ਸੀ ਦੋਵੇਂ ਮੋਏ,
ਜੇਠਾ, ਹਰਦਿਆਲ, ਭੈਣ ਰਾਮਦਾਸ ਇਕੋ ਦਿਨ ਯਤੀਮ ਸੀ ਹੋਏ।
ਤਿੰਨੇ ਭੈਣ, ਭਰਾ ਨਾਨਕੇ ਪਿੰਡ ਬਾਸਰਕੇ ਗਿੱਲਾਂ ਸੀ ਆਏ,
ਗਰੀਬੜੀ ਸੀ ਨਾਨੀ ਵਿਚਾਰੀ, ਸਾਰੇ ਗਰੀਬੀ ਨੇ ਸੀ ਸਤਾਏ।
ਘੁੰਗਣੀਆਂ ਸੀ ਵੇਚਣ ਲਗਾ ਜੇਠਾ, ਰੋਟੀ ਦਾ ਸੀ ਕੀਤਾ ਹੀਲਾ,
ਗੁਰੂ ਅਮਰਦਾਸ ਜੀ ਦੇ ਨਜ਼ਰੀਂ ਚੜ੍ਹ ਗਿਆ ਜੇਠਾ ਸ਼ੈਲ ਛਬੀਲਾ।
ਗੁਰੂ ਅੰਗਦ ਦਾ ਹੁਕਮ ਸੀ, ਗੁਰ ਅਮਰਦਾਸ ਗੋਇੰਦਵਾਲ ਵਸਾਇਆ,
ਗੁਰੂ ਦੇ ਸਾਕ ਸਬੰਧੀ, ਜੇਠੇ ਦਾ ਪਰਿਵਾਰ ਵੀ ਗੋਇੰਦਵਾਲ ਸੀ ਆਇਆ।
ਗੁਰੂ ਅਮਰਦਾਸ ਤੇ ਸੁਪਤਨੀ ਰਾਮ ਕੌਰ ਸੀ, ਘਰ ਬੈਠ, ਵਿਚਾਰ ਬਣਾਈ,
19 ਸਾਲ ਦੇ ਜੇਠੇ ਦੇ ਨਾਲ ਸਪੁਤਰੀ ਭਾਨੀ ਦੀ ਸ਼ਾਦੀ ਜਲਦ ਰਚਾਈ।
ਬ੍ਰਾਹਮਣਾ ਦਾ ਹੰਕਾਰ ਤੋੜਨ ਲਈ, ਅਮਰਦਾਸ ਜੀ ਇਕ ਸਕੀਮ ਬਣਾਈ,
ਗੋਇੰਦਵਾਲ ਵਿਖੇ ਬਾਉਲੀ ਬਣਾਉਣ ਦੀ, ਸੇਵਾ 'ਜੇਠੇ' ਦੀ ਉਹਨਾਂ ਲਾਈ।
ਫਿਰ ਗੁਰੂ ਅਮਰ ਦਾਸ ਜੀ ਜੇਠੇ ਦੇ ਜਿੰਮੇਂ, ਇਕ ਕੰਮ ਵਡੇਰਾ ਲਾਇਆ,
'ਜੇਠਾ' ਜੀ ਨੇ ਬਾਬਾ ਬੁੱਢਾ ਨਾਲ ਰਲਕੇ, ਚੱਕ ਨਗਰ ਅੰਮ੍ਰਿਤਸਰ ਵਸਾਇਆ।
1574 ਵਿੱਚ, ਸੰਗਤਾਂ ਦੀ ਹਾਜਰੀ ਵਿੱਚ, ਦੀਨ ਦੁਨੀ ਦਾ ਥੰਮ੍ਹ ਬਣਾਇਆ,
ਗੁਰੂ ਅਮਰਦਾਸ ਜੀ ਨੇ ਜੇਠੇ ਤਾਈਂ, ਚੌਥਾ ਗੁਰੂ ਰਾਮਦਾਸ ਸਦਵਾਇਆ।
ਗੁਰੂ ਗ੍ਰੰਥ ਵਿੱਚ 31 ਰਾਗਾਂ 'ਚੋਂ, 30 ਰਾਗਾਂ ਵਿੱਚ ਬਾਣੀ ਉਨ੍ਹਾਂ ਉਚਾਰੀ,
ਧੰਨ-ਧੰਨ ਰਾਮਦਾਸ ਗੁਰੂ, ਵਡਿਆਈ ਕਰਦੀ ਪਈ ਹੈ ਦੁਨੀਆਂ ਸਾਰੀ।
ਤਿੰਨ ਪੁੱਤਰਾਂ 'ਚੋਂ ਗੁਰੂ ਅਰਜਨ ਦੇਵ ਜੀ, ਪੰਜਵੇਂ ਗੁਰੂ ਸੀ ਗਏ ਬਣਾਏ।
ਇਕ ਸਤੰਬਰ 1581 ਨੂੰ ਗੁਰੂ ਰਾਮਦਾਸ ਸੀ, ਫਿਰ ਜੋਤੀ ਜੋਤ ਸਮਾਏ।
ਕਲਮ 'ਨਸੀਬ' ਕਲੌਂੜੀਏ ਦੀ ਨੇ ਕੀਤੀ ਅਸਲ ਵਡਿਆਈ,
ਧੰਨ ਗੁਰੂ ਰਾਮਦਾਸ ਦੀ ਮਹਿਮਾ, ਸਾਰੀ ਖਲਕਤ ਨੇ ਹੈ ਗਾਈ।

ਪ੍ਰਿੰ: ਨਸੀਬ ਸਿੰਘ 'ਸੇਵਕ'

ਅੰਦਰ ਪੜ੍ਹੋ ਸੰਪਾਦਕੀ

## ਦੀਨ ਦੁਨੀ ਦੇ ਥੰਮ੍ਹ
## ਧੰਨੁ ਧੰਨੁ ਸ੍ਰੀ ਗੁਰੂ ਰਾਮਦਾਸ ਜੀ

6 ਸਤੰਬਰ 2015 ਭਾਈ ਦਿੱਤ ਸਿੰਘ ਜੀ ਨੂੰ ਸਮਰਪਿਤ ਸਮਾਗਮ ਦੀਆਂ ਤਸਵੀਰਾਂ



ਸ. ਹਰਬੰਸ ਸਿੰਘ ਸ਼ਾਨ ਦੀ ਪੁਸਤਕ ਤੇਰੇ ਦਰਬਾਰ ਅੰਦਰ ਲੋਕ ਅਰਪਣ ਕਰਦੇ ਹੋਏ।



ਬੀਬੀ ਸੁਖਪਾਲ ਕੌਰ ਖਾਲਸਾ ਦਾ ਕੀਰਤਨੀ ਜੱਥਾ



ਗਿਆਨੀ ਅਵਤਾਰ ਸਿੰਘ ਅਣਖੀ ਦਾ ਢਾਡੀ ਜੱਥਾ



ਸ. ਕਰਨੈਲ ਸਿੰਘ ਪੀਰ ਮੁਹੰਮਦ



ਸ. ਸੁੰਦਰ ਸਿੰਘ ਸ਼ਗੂਫ਼ਾ



ਕਥਾ ਵਾਚਕ ਗਿਆਨੀ ਇੰਦਰਜੀਤ ਸਿੰਘ

ੴ ਸਤਿਗੁਰ ਪ੍ਰਸਾਦਿ॥



# ਭਾਈ ਦਿੱਤ ਸਿੰਘ ਪੱਤ੍ਰਿਕਾ

*ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ*

ਅੰਕ 70 . ਸਾਲ 6 . 6 ਅਕਤੂਬਰ 2015 (ਮਾਸਿਕ, ਪੰਜਾਬੀ) 30/-



*ਮਾਇਆ ਭੇਜਣ ਲਈ ਪਤਾ:-*

*ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No.* ***65139724105,***
*IFSC Code: STBP0000435*
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*

## ਤੱਤਕਰਾ





*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

E-Mail:- bhaiditsinghpatrikachd@gmail.com
E-Mail:- bhaiditsinghpatrika@yahoo.com

**ਰਚਨਾਵਾਂ ਭੇਜਣ ਲਈ ਪਤਾ** **ਭਾਈ ਦਿੱਤ ਸਿੰਘ ਪੱਤ੍ਰਿਕਾ**
# 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036
**ਫੋਨ:-** 9465216530

ਹੁਣ ਭਾਈ ਦਿੱਤ ਸਿੰਘ ਪੱਤ੍ਰਿਕਾ ਇੰਟਰਨੈੱਟ 'ਤੇ ਵੀ ਹੇਠ ਲਿਖੇ Link ਤੇ ਵੀ ਪੜ੍ਹੀ ਜਾ ਸਕਦੀ ਹੈ।
**http://bhaiditsinghpatrika.blogspot.in/**

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712.ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ*।

ਸੰਪਾਦਕੀ

# ਦੀਨ ਦੁਨੀ ਦੇ ਥੰਮ੍ਹ
# ਧੰਨੁ ਧੰਨੁ ਸ੍ਰੀ ਗੁਰੂ ਰਾਮਦਾਸ ਜੀ

*ਪ੍ਰਿੰ: ਨਸੀਬ ਸਿੰਘ ਸੇਵਕ*

**ਦੀਨ ਦੁਨੀ ਦਾ ਥੰਮ੍ਹ ਹੁਇ**
**ਭਾਰ ਅਰਥਬਣ ਥੰਮ੍ਹਿ ਖਲੋਤਾ॥**
**ਭਉਜਲ ਭਉ ਨ ਵਿਆਪਈ**
**ਗੁਰ ਬੋਹਿਥ ਚੜਿ ਖਾਇ ਨ ਗੋਤਾ॥**

*ਵਾਰ 24, ਭਾਈ ਗੁਰਦਾਸ ਜੀ*

ਭਾਈ ਗੁਰਦਾਸ ਜੀ ਨੇ 24ਵੀਂ ਵਾਰ ਵਿੱਚ ਚੌਥੇ ਗੁਰੂ ਧੰਨ ਧੰਨ ਗੁਰੂ ਰਾਮਦਾਸ ਜੀ ਨੂੰ ਦੀਨ ਦੁਨੀ ਦਾ ਥੰਮ੍ਹ ਸੰਬੋਧਨ ਕਰਕੇ ਵਡਿਆਈ ਕੀਤੀ ਹੈ। ਭਾਈ ਸਾਹਿਬ ਨੇ ਗੁਰੂ ਰਾਮਦਾਸ ਜੀ ਨੂੰ ਲੋਕ ਪਰਲੋਕ ਸਵਾਰਨ ਵਾਲੇ ਅਜੇਹੇ ਜਹਾਜ ਵੀ ਕਿਹਾ ਹੈ ਜਿਸ ਉੱਤੇ ਚੱੜ੍ਹਕੇ ਮਨੁੱਖ ਨੂੰ ਸੰਸਾਰ ਸਮੁੰਦਰ ਦੀਆਂ ਛੱਲਾਂ ਦਾ ਰਤਾ ਵੀ ਡਰ-ਭੈਅ ਨਹੀਂ ਆਉਂਦਾ ਤੇ ਉਹ ਤੁਫਾਨਾਂ ਵਿਚੋਂ ਪਾਰ ਨਿਕਲ ਜਾਂਦਾ ਹੈ। (ਰਾਮਦਾਸ)

ਜਦੋਂ ਸੱਤ ਸਾਲ ਦਾ ਯਤੀਮ ਜੇਠਾ, ਉਰਫ ਰਾਮਦਾਸ ਆਪਣੀ ਜਨਮ ਭੂਮੀ ਚੂਨਾ ਮੰਡੀ, ਲਾਹੌਰ ਨੂੰ ਆਪਣੇ ਭਰਾ ਹਰਦਿਆਲ ਤੇ ਭੈਣ ਰਾਮਦਾਸੀ ਸਮੇਤ, ਆਪਣੀ ਨਾਨੀ ਦੀ ਉਂਗਲ ਫੜ੍ਹ ਕੇ ਅਲਵਿਦਾ ਕਹਿ ਰਿਹਾ ਹੋਵੇਗਾ ਤੇ ਆਪਣੇ ਨਾਨਕੇ ਪਿੰਡ ਬਾਸਰਕੇ ਗਿਲਾਂ ਲਈ ਜਾਣਦੇ ਸੁਪਨੇ ਪਰੋ ਰਿਹਾ ਹੋਵੇਗਾ ਤਾਂ ਕਿਸੇ ਦੇ ਵੀ ਚਿਤ-ਚੇਤੇ ਨਹੀਂ ਹੋਵੇਗਾ ਕਿ ਇਕ ਦਿਨ ਇਹ ਸੱਤ ਸਾਲ ਦਾ ਯਤੀਮ ਬਾਲਕ ਜੇਠਾ ਉਰਫ ਰਾਮਦਾਸ ਦੀਨ ਦੁਨੀ ਦਾ ਥੰਮ੍ਹ ਬਣੇਗਾ ਤੇ ਸਿੱਖਾਂ ਦੇ ਚੌਥੇ ਗੁਰੂ ਦੀ ਪਦਵੀ ਉਪਰੰਤ ਧੰਨ-ਧੰਨ ਗੁਰੂ ਰਾਮਦਾਸ ਅਖਵਾਏਗਾ। ਹਾਂ ! ਇਸ ਵਿਛੋੜੇ ਦੇ ਮੌਕੇ ਤਿੰਨ ਯਤੀਮ ਬੱਚਿਆਂ ਨੇ ਇੱਕ ਹਉਕਾ ਜ਼ਰੂਰ ਭਰਿਆ ਹੋਵੇਗਾ ਅਤੇ ਕਈਆਂ ਦੀਆਂ ਅੱਖਾਂ ਨਮ ਹੋਈਆਂ ਹੋਣਗੀਆਂ ਤੇ ਕੁਝ ਕੁ ਨੇ ਸੁਭਾਅ ਮੁਤਾਬਿਕ ਖੁਸ਼ੀ ਮਨਾਈ ਹੋਵੇਗੀ। ਕੁਝ ਕੁ ਨੇ ਇਨ੍ਹਾਂ ਯਤੀਮਾਂ ਦੀ ਮਜ਼ਬੂਰੀ ਦਾ ਮਖ਼ੌਲ, ਆਪੋ ਆਪਣੇ ਸੁਭਾਅ ਮੁਤਾਬਿਕ ਜ਼ਰੂਰ ਉਡਾਇਆ ਹੋਵੇਗਾ।

ਗੁਰੂ ਰਾਮਦਾਸ ਜੀ ਦਾ ਜਨਮ 24 ਸਤੰਬਰ, 1534 ਨੂੰ ਪਿਤਾ ਹਰਦਾਸ ਜੀ ਤੇ ਮਾਤਾ ਦਇਆ ਕੌਰ ਦੇ ਘਰ ਲਾਹੌਰ ਵਿਖੇ ਹੋਇਆ ਸੀ। ਪਲੇਠੀ ਦਾ ਪੁੱਤਰ ਹੋਣ ਕਰਕੇ ਨਾਮ ਬਚਪਨ ਤੋਂ ਹੀ ਜੇਠਾ ਪੱਕ ਗਿਆ ਸੀ। ਉਂਝ ਨਾਂ ਰਾਮਦਾਸ ਰੱਖਿਆ ਸੀ। ਜਦੋਂ ਇਨ੍ਹਾਂ ਦੀ ਉਮਰ ਅਜੇ 7 ਸਾਲ ਦੀ ਹੀ ਸੀ ਕਿ ਮਾਤਾ-ਪਿਤਾ ਜੀ ਦੀ ਮੌਤ ਹੋ ਗਈ ਸੀ ਅਤੇ ਇਹ ਨਾਨਕੇ ਪਿੰਡ ਬਾਸਰਕੇ ਆਪਣੀ ਨਾਨੀ ਪਾਸ ਚਲੇ ਗਏ ਸਨ ਪਰ ਵਿਚਾਰੀ ਨਾਨੀ ਵੀ ਗਰੀਬੜੀ ਹੀ ਸੀ ਅਤੇ ਭਾਈ ਜੇਠਾ ਜੀ ਘੁੰਗਣੀਆਂ (ਭੁੱਜੇ ਛੋਲੇ) ਵੇਚਕੇ ਘਰ ਦਾ ਗੁਜ਼ਾਰਾ ਚਲਾਉਂਦੇ ਰਹੇ। ਇਸ ਤਰ੍ਹਾਂ ਦਾ ਸਿਲਸਲਾ ਪੰਜ ਸਾਲ ਜਾਰੀ ਰਿਹਾ। ਇਸੇ ਦੌਰਾਨ ਆਪ ਜੀ, ਗੁਰੂ ਅਮਰਦਾਸ ਜੀ ਹੁਰਾਂ ਦੀ ਨਜ਼ਰੀ ਚੜ੍ਹ ਗਏ। ਆਪ ਜੀ ਬਹੁਤ ਹੀ ਸੁੰਦਰ, ਸੁਡੌਲ, ਹੱਸਮੁੱਖ ਤੇ ਤੀਖਣ ਬੁਧੀ ਦੇ ਮਾਲਕ ਸਨ। 1546 ਈ: ਵਿੱਚ ਗੁਰੂ ਅਮਰਦਾਸ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਹੁਕਮਾਂ ਦਾ ਪਾਲਣ ਕਰਦਿਆਂ ਗੋਇੰਦਵਾਲ ਸਾਹਿਬ ਵਸਾਇਆ ਤੇ ਆਪਣੇ ਕਈ ਸਾਕ-ਸਬੰਧੀਆਂ ਨੂੰ ਵੀ ਇਥੇ ਹੀ ਲੈ ਆਏ ਸਨ। ਜੇਠਾ ਜੀ ਵੀ ਆਪਣੀ ਨਾਨੀ, ਭੈਣ ਤੇ ਭਰਾ ਨੂੰ ਲੈ ਕੇ ਗੋਇੰਦਵਾਲ ਆ ਵਸੇ ਸਨ। ਇੱਥੇ ਵੀ ਆਪ 12 ਸਾਲ ਦੀ ਉਮਰ ਤੱਕ ਘੁੰਗਣੀਆਂ ਵੇਚਦੇ ਰਹੇ ਅਤੇ ਗੁਰਮਤਿ ਨਾਲ ਜੁੜਦੇ ਰਹੇ। ਇਸ ਤਰ੍ਹਾਂ ਗੁਰੂ ਅਮਰਦਾਸ ਜੀ ਨਾਲ ਨੇੜਤਾ ਦਿਨ ਪ੍ਰਤੀ ਦਿਨ ਵਧਦੀ ਗਈ। 1552 ਈ: ਵਿੱਚ ਗੁਰੂ ਅੰਗਦ ਦੇਵ ਜੀ ਨੇ ਸਮੂਹ ਸੰਗਤ ਦੀ ਹਾਜ਼ਰੀ ਵਿੱਚ ਗੁਰੂ ਅਮਰਦਾਸ ਜੀ ਨੂੰ ਗੁਰਗੱਦੀ ਦਿੱਤੀ ਅਤੇ ਆਪ ਜੋਤੀ-ਜੋਤ

ਸਮਾਂ ਗਏ। 1553 ਈ: ਵਿੱਚ 19 ਸਾਲ ਦੀ ਉਮਰ ਵਿੱਚ ਗੁਰੂ ਅਰਮ ਦਾਸ ਜੀ ਨੇ ਆਪਣੀ ਸਪੁੱਤਰੀ ਬੀਬੀ ਭਾਨੀ ਦਾ ਵਿਆਹ ਰਾਮਦਾਸ ਜੀ ਉਰਫ ਜੇਠਾ ਜੀ ਨਾਲ ਕਰ ਦਿੱਤਾ। ਇਨ੍ਹਾਂ ਦੇ ਘਰ ਤਿੰਨ ਪੁੱਤਰ ਪੈਦਾ ਹੋਏ, ਪ੍ਰਿਥੀ ਚੰਦ, ਮਹਾਂਦੇਵ ਤੇ ਸ੍ਰੀ ਗੁਰੂ ਅਰਜਨ ਦੇਵ ਜੀ। ਹੁਣ ਗੁਰੂ ਅਮਰਦਾਸ ਜੀ ਗੋਇੰਦਵਾਲ ਸਾਹਿਬ ਨੂੰ ਸਿੱਖੀ ਦੇ ਪ੍ਰਚਾਰ ਦਾ ਕੇਂਦਰ ਬਣਾ ਦਿੱਤਾ ਸੀ। ਭਾਈ ਜੇਠਾ ਜੀ ਉਰਫ ਗੁਰੂ ਰਾਮਦਾਸ ਜੀ ਸੰਗਤਾਂ ਦੀ ਸੇਵਾ ਵਿੱਚ ਲੱਗੇ ਰਹਿੰਦੇ। 1559 ਈ: ਵਿੱਚ ਸ੍ਰੀ ਗੁਰੂ ਅਮਰਦਾਸ ਜੀ ਨੇ ਪਾਣੀ ਦੀ ਲੋੜ ਨੂੰ ਮੁੱਖ ਰੱਖਕੇ ਅਤੇ ਜਾਤ ਦੇ ਹੰਕਾਰੀਆਂ ਦੇ ਮੂੰਹ ਤੇ ਚਪੇੜ, ਮਾਰਨ ਦੇ ਲਈ ਗੋਇੰਦਵਾਲ ਸਾਹਿਬ ਵਿੱਚ 'ਬਾਉਲੀ ਸਾਹਿਬ' ਦੀ ਖੁਦਾਈ ਕਰਨ ਦੀ ਸੇਵਾ ਸ਼ੁਰੂ ਕੀਤੀ ਗਈ ਤੇ ਇਸ ਦੀ ਨਿਗਰਾਨੀ ਦੀ ਸਾਰੀ ਜਿਮੇਵਾਰੀ ਜੇਠਾ ਜੀ ਨੂੰ ਹੀ ਦਿੱਤੀ ਗਈ। ਜੇਠਾ ਜੀ ਨੇ ਪੂਰੀ ਤਨਦੇਹੀ ਤੇ ਸ਼ਰਧਾ ਦੇ ਨਾਲ ਇਸ ਜ਼ਿਮੇਂਵਾਰੀ ਨੂੰ ਸੰਭਾਲਣ ਦੇ ਨਾਲ-ਨਾਲ ਖੁਦ ਵੀ ਹੱਥੀਂ ਸੇਵਾ ਕਰਦੇ ਸਨ ਅਤੇ ਚੂਨਾ, ਮਿੱਟੀ, ਗਾਰੇ ਆਦਿ ਦੀਆਂ ਟੋਕਰੀ ਆਪ ਸਿਰ ਤੇ ਚੁੱਕਦੇ ਸਨ। ਇਨ੍ਹਾਂ ਦਿਨਾਂ ਵਿੱਚ ਹੀ ਜੇਠਾ ਜੀ ਦੀ ਬਰਾਦਰੀ ਦੇ ਕੁੱਝ ਲੋਕ ਲਾਹੌਰ ਤੋਂ ਹਰਿਦੁਆਰ ਜਾਂਦੇ ਸਮੇਂ ਗੋਇੰਦਵਾਲ ਸਾਹਿਬ ਰੁਕੇ ਤੇ ਆਪ ਜੀ ਨੂੰ ਟੋਕਰੀ ਢੋਂਦਿਆਂ ਵੇਖ.ਕੇ ਮਿਹਣਾ ਮਾਰਿਆ ਕਿ ਜੇ ਟੋਕਰੀ ਹੀ ਢੋਣੀ ਸੀ ਤਾਂ ਲਾਹੌਰ ਵੀ ਇਹੋ ਕੁੱਝ ਕੀਤਾ ਜਾ ਸਕਦਾ ਸੀ। ਤੂੰ ਸਹੁਰੇ ਘਰ ਇਹ ਕਾਰਜ ਕਰਕੇ ਬਰਾਦਰੀ ਦਾ ਨੱਕ ਵੱਢ ਦਿਤਾ ਹੈ। ਗੁੱਸੇ ਵਿੱਚ ਸਾਰੇ ਗੁਰੂ ਅਮਰਦਾਸ ਜੀ ਪਾਸ ਗਏ ਅਤੇ ਕਰੋਧ ਵਿੱਚ ਬੋਲੇ ਕਿ ਆਪ ਜੀ ਨੇ ਸਾਡੇ ਸ਼ਰੀਕ ਤੋਂ ਅਜੇਹਾ ਨੀਚ ਕੰਮ ਕਰਵਾਕੇ ਸਾਨੂੰ ਜਲੀਲ ਕੀਤਾ ਹੈ। ਗੁੱਸੇ ਵਿੱਚ ਉਹ ਗੁਰੂ ਅਮਰਦਾਸ ਜੀ ਦਾ ਆਦਰ ਸਤਿਕਾਰ ਕਰਨਾ ਵੀ ਭੁੱਲ ਗਏ ਸਨ। ਅਜੇਹੇ ਸ਼ਬਦ ਸੁਣ ਕੇ ਜੇਠਾ ਜੀ ਉਰਫ ਗੁਰੂ ਰਾਮਦਾਸ ਜੀ ਦਾ ਹਿਰਦਾ ਬਲੂੰਦਰਿਆ ਗਿਆ ਤੇ ਗੁਰੂ ਅਮਰਦਾਸ ਜੀ ਦੇ ਚਰਨਾ 'ਚ ਢਿੱਗ ਕੇ ਆਪ ਮੁਆਫੀ ਮੰਗੀ। ਜੇਠਾ ਜੀ ਦੀ ਇਸ ਹਲੀਮੀ, ਨਿਮਰਤਾ ਨੇ ਗੁਰੂ ਅਮਰਦਾਸ ਜੀ ਦਾ ਮਨ ਪੂਰੀ ਤਰ੍ਹਾਂ ਜਿੱਤ ਲਿਆ ਸੀ। ਪਰ ਜੇਠਾ ਜੀ ਨੂੰ ਗੁਰਗੱਦੀ ਤੇ ਬਿਰਾਜਮਾਨ ਹੋਣ ਤੋਂ ਪਹਿਲਾਂ ਇਕ ਪ੍ਰੀਖਿਆ ਰੱਖ ਕੇ ਗੁਰੂ ਅਮਰਦਾਸ ਜੀ ਨੇ ਇਕ ਕੌਤਕ ਰਚਿਆ। ਗੁਰੂ ਜੀ ਨੇ ਭਾਈ ਜੇਠਾ ਜੀ ਤੇ ਭਾਈ ਰਾਮਾ ਜੀ ਨੂੰ ਹੁਕਮ ਕੀਤਾ ਉਨ੍ਹਾਂ ਦੇ ਬੈਠਣ ਲਈ ਤੁਸੀਂ ਵੱਖੋ-ਵੱਖਰੇ ਥੜ੍ਹੇ ਬਣਾਓ। ਦੋਨਾਂ ਨੇ ਥੜ੍ਹੇ ਤਿੰਨ ਵਾਰੀ ਬਣਾਏ ਪਰ ਗੁਰੂ ਅਮਰਦਾਸ ਜੀ ਇਨ੍ਹਾਂ ਨੂੰ ਪਸੰਦ ਨਾ ਕਰਦੇ। ਇਸ ਤਰ੍ਹਾਂ ਭਾਈ ਰਾਮਾ ਜੀ ਨੂੰ ਗੁੱਸਾ ਆ ਗਿਆ ਤੇ ਕਹਿਣ ਲਗੇ , "ਜਿਵੇਂ ਤੁਸੀਂ ਕਹਿੰਦੇ ਹੋ ਉਸੇ ਤਰ੍ਹਾਂ ਤਾਂ ਬਣਾਇਆ ਹੈ। ਆਪ ਜੀ ਵਡੇਰੀ ਉਮਰ ਹੋਣ ਕਰਕੇ ਭੁੱਲ ਜਾਂਦੇ ਹੋ। ਇਸ ਵਿੱਚ ਮੇਰਾ ਕੋਈ ਕਸੂਰ ਨਹੀਂ।

ਦੂਜੇ ਪਾਸੇ ਭਾਈ ਜੇਠਾ ਜੀ ਨੇ ਗੁਰੂ ਜੀ ਦੇ ਚਰਨ ਫੜ ਲਏ ਅਤੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ ਮੈਂ ਅਜੇ ਅਣਜਾਣ ਹਾਂ ਮੇਰੀ ਮੱਤ ਬਹੁਤ ਛੋਟੀ ਹੈ, ਮੈਨੂੰ ਬਦਨਸੀਬ ਨੂੰ ਆਪ ਜੀ ਦੀ ਆਖੀ ਗੱਲ ਦੀ ਸਮਝ ਨਹੀਂ ਪੈਂਦੀ। ਕਿਪ੍ਰਾਲੂ ਪਾਤਸ਼ਾਹ ਜੀਓ ਦੁਬਾਰਾ ਫਿਰ ਸਮਝਾ ਦਿਓ। ਸਤਿਗੁਰ ਜੀ ਜਾਣਦੇ ਸਨ। ਥੜੇ ਤਾਂ ਕੇਵਲ ਸੰਗਤਾਂ ਨੂੰ ਦੱਸਣ ਲਈ ਬਣਾਏ ਜਾ ਰਹੇ ਸਨ। ਗੁਰੂ ਅਮਰਦਾਸ ਜੀ ਭਾਈ ਜੇਠਾ ਜੀ ਨੂੰ ਗੱਲ ਨਾਲ ਲਾਇਆ ਅਤੇ 1574 ਈ: ਵਿੱਚ ਸਾਰੀ ਸੰਗਤ ਤੇ ਪਰਿਵਾਰ ਦੀ ਮੌਜੂਦਗੀ ਵਿੱਚ ਜੇਠਾ ਜੀ (ਗੁਰੂ ਰਾਮਦਾਸ ਜੀ) ਨੂੰ ਦੀਨ ਦੁਨੀ ਦੇ ਤਖਤ ਤੇ ਬਿਰਾਜਮਾਨ ਕਰ ਦਿੱਤਾ। ਇਸ ਤਰ੍ਹਾਂ ਗੁਰੂ ਅਮਰਦਾਸ ਜੀ ਦੇ ਤਖਤ ਦੀ ਜ਼ਿਮੇਂਵਾਰੀ ਹੁਣ ਗੁਰੂ ਰਾਮਦਾਸ ਜੀ ਨੂੰ ਸੌਂਪੀ ਗਈ ਅਤੇ ਭਰੇ ਦੀਵਾਨ ਵਿੱਚ ਤਖਤ ਤੇ ਬਿਠਾ ਕੇ ਗੁਰੂ ਰਾਮਦਾਸ ਜੀ ਨੂੰ ਮੱਥਾ ਟੇਕਿਆ। ਭਾਈ ਜੇਠਾ ਜੀ ਹੁਣ ਗੁਰੂ ਰਾਮਦਾਸ ਜੀ ਬਣ ਗਏ। ਇਹ ਕੌਤਕ ਵੇਖਕੇ ਅੰਤਾਂ ਦੇ ਮੋਹ ਸਹਿਤ ਵੈਰਾਗ ਵਿੱਚ ਆ ਗਏ ਸਨ। ਵੈਰਾਗ ਵਿੱਚ ਬੋਲੇ, "ਪਾਤਸ਼ਾਹ ਤੂੰ ਆਪ ਜਾਣਦਾ ਹੈਂ ਕਿ ਮੈਂ ਲਾਹੌਰ ਦੀਆਂ ਗਲੀਆਂ ਵਿੱਚ ਕੱਖਾਂ ਵਾਂਗ ਰੁਲਦਾ ਸੀ। ਮੇਰੀ ਯਤੀਮ ਦੀ ਕੋਈ ਬਾਂਹ ਨਹੀਂ ਫੜ੍ਹਦਾ। ਪਾਤਸ਼ਾਹ ਇਹ ਆਪ ਜੀ ਦੀ ਹੀ ਮਿਹਰ ਹੈ ਆਪ ਜੀ ਨੇ ਮੇਰੇ ਵਰਗੇ ਕੀੜੇ ਨੂੰ ਪਿਆਰ ਨਾਲ ਤੱਕ ਕੇ ਅਰਸ਼ਾਂ ਤੇ ਪੁਚਾ ਦਿੱਤਾ ਹੈ। ਉਨ੍ਹਾਂ ਨੇ ਆਪਣੀ ਬਾਣੀ ਵਿੱਚ ਵੀ ਇਸ ਵੈਰਾਗ ਦਾ ਜ਼ਿਕਰ ਕੀਤਾ ਹੈ।

ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ
ਸਾ ਬਿਧਿ ਤੁਮ ਹਰਿ ਜਾਣਹੁ ਆਪੇ॥
ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ
ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥

*ਅੰਗ 167*

ਇਸ ਤੋਂ ਪਹਿਲਾਂ 1570 ਈ: ਵਿੱਚ ਗੁਰੂ ਅਮਰਦਾਸ ਜੀ ਨੇ ਸਿੱਖੀ ਪ੍ਰਚਾਰ ਨੂੰ ਵਧਦਾ ਦੇਖਦਿਆਂ ਗੋਇੰਦਵਾਲ ਸਾਹਿਬ ਪ੍ਰਚਾਰ ਦਾ ਕੇਂਦਰ ਮਾਝੇ ਵਿੱਚ ਬਦਲਣ ਦਾ ਫੈਸਲਾ ਕੀਤਾ। ਇਹ ਸਥਾਨ ਹੁਣ ਸ੍ਰੀ ਅੰਮ੍ਰਿਤਸਰ ਸਾਹਿਬ ਹੈ। ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਉਰਫ ਭਾਈ ਜੇਠਾ ਜੀ ਨੂੰ "ਗੁਰੂ ਕਾ ਚੱਕ" ਵਸਾਣ ਦੀ ਸੇਵਾ ਦਿੱਤੀ ਸੀ ਤੇ ਆਪ ਨੇ ਬਾਬਾ ਬੁਢਾ ਜੀ ਦੇ ਨਾਲ ਮਿਲ ਕੇ ਪਹਿਲਾਂ ਸੰਤੋਖਸਰ ਸਰੋਵਰ ਦੀ ਖੁਦਾਈ ਕਰਵਾਈ। ਫਿਰ 'ਗੁਰੂ ਕਾ ਚੱਕ ਨਗਰ' ਦੀ ਨੀਂਹ ਰੱਖੀ। ਗੁਰੂ ਅਰਜਨ ਦੇਵ ਜੀ ਨੇ ਪਿਛੋਂ ਇਸ ਦਾ ਨਾਂ ਚੱਕ ਰਾਮਦਾਸ ਜਾਂ ਰਾਮਦਾਸਪੁਰ ਰੱਖ ਦਿੱਤਾ ਸੀ। ਗੁਰੂ ਰਾਮਦਾਸ ਜੀ ਨੇ ਗੁਰੂ ਦੀ ਪਦਵੀ ਪਾਉਣ ਮਗਰੋਂ ਮਾਝੇ ਵਿੱਚ ਸਿੱਖੀ ਦਾ ਪ੍ਰਚਾਰ ਸ਼ੁਰੂ ਕੀਤਾ। ਮਸੰਦ ਸਿਸਟਮ ਕਾਇਮ ਕੀਤਾ ਜੋ ਕਿ ਪ੍ਰਚਾਰ ਦੇ ਨਾਲ ਸੰਗਤਾਂ ਤੋਂ ਭੇਟਾ ਇਕਠੀ ਕਰਕੇ ਗੁਰੂ ਜੀ ਤੱਕ ਪੁੱਜਦੀ ਕਰਦੇ ਸਨ। ਇਸ ਤੋਂ ਬਿਨ੍ਹਾਂ 'ਗੁਰੂ ਕਾ ਚੱਕ' ਵਿਖੇ ਆਪ ਨੇ ਵਸੋਂ ਕਰਵਾਉਣੀ ਵੀ ਸ਼ੁਰੂ ਕੀਤੀ ਵੱਖ-ਵੱਖ ਕਿਤਿਆਂ ਵਾਲੇ ਲੋਕ ਵਸਾਏ। 1577 ਈ: ਵਿੱਚ ਦੁੱਖ-ਭੰਜਨੀ ਬੇਰੀ ਦੇ ਨੇੜੇ ਇਕ ਤਲਾਅ ਖੁਦਵਾਇਆ। ਜਿਸ ਨੂੰ ਮਗਰੋਂ ਗੁਰੂ ਅਰਜਨ ਦੇਵ ਜੀ ਨੇ ਸਪੂੰਰਨ ਕੀਤਾ। ਗੁਰੂ ਜੀ ਨੇ ਅੰਮ੍ਰਿਤਸਰ ਨੂੰ ਉਦਯੋਗਿਕ ਨਗਰ ਦੇ ਰੂਪ ਵਿੱਚ ਵਿਕਸਤ ਕੀਤਾ। ਸਿੱਖਾਂ ਨੂੰ ਵੀ ਇੱਥੇ ਆ ਕੇ ਵੱਸਣ ਲਈ ਪ੍ਰੇਰਿਆ। ਇਸ ਤਰ੍ਹਾਂ ਇਹ ਸ਼ਹਿਰ ਵਪਾਰਕ ਕੇਂਦਰ ਅਤੇ ਲਘੂ ਉਦਯੋਗ ਦੀ ਨਗਰੀ ਦੇ ਨਾਮ ਨਾਲ ਧਾਰਮਿਕ ਸ਼ਹਿਰ ਬਣ ਗਿਆ ਹੈ। 'ਅੰਮ੍ਰਿਤਸਰ ਸਿਫਤੀ ਦਾ ਘਰੁ' ਦੇ ਨਾਂ ਨਾਲ ਪ੍ਰਸਿੱਧ ਹੈ। ਲਤੀਫ ਲਿਖਦਾ ਹੈ ਕਿ ਗੁਰੂ ਰਾਮਦਾਸ ਜੀ ਦੇ ਅੰਮ੍ਰਿਤਸਰ ਬਣਾਉਣ ਨਾਲ ਕੌਮ ਦਾ ਭਵਿੱਖ ਹੀ ਸੰਵਰ ਗਿਆ ਹੈ।

ਗੁਰੂ ਰਾਮਦਾਸ ਜੀ ਇਕ ਮਹਾਨ ਸਾਹਿਤਕਾਰ ਦੇ ਨਾਲ-ਨਾਲ ਸੰਗੀਤ ਪ੍ਰੇਮੀ ਵੀ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚਲੇ 31 ਰਾਗਾਂ ਵਿੱਚੋਂ ਆਪ ਜੀ ਨੇ 30 ਰਾਗਾਂ ਵਿੱਚ ਬਾਣੀ ਰਚੀ ਹੈ। 31ਵੇਂ ਜੈਜੈਵੰਤੀ ਰਾਗ ਵਿੱਚ ਸਿਰਫ ਗੁਰੂ ਤੇਗ ਬਹਾਦਰ ਜੀ ਨੇ ਬਾਣੀ ਰਚੀ ਹੈ। ਆਪ ਨੇ 11 ਨਵੇਂ ਰਾਗਾਂ ਵਿੱਚ ਬਾਣੀ ਰਚਕੇ ਸੰਗੀਤ ਵਿੱਚ ਵੀ ਨਿਪੁੰਨਤਾ ਦਾ ਸਬੂਤ ਦਿਤਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ 21 ਵਾਰਾਂ ਹਨ ਜਿਨ੍ਹਾਂ ਵਿਚੋਂ 8 ਵਾਰਾਂ ਗੁਰੂ ਰਾਮਦਾਸ ਜੀ ਦੀਆਂ ਹਨ। ਇਥੇ ਹੀ ਬੱਸ ਨਹੀਂ ਆਪ ਜੀ ਨੇ ਧਾਰਮਿਕ ਮਰਿਆਦਾ ਨੂੰ ਮਜ਼ਬੂਤ ਕੀਤਾ। ਸਿੱਖ ਦੀ ਨਿੱਤ ਕਰਨੀ ਨੂੰ ਨਿਸ਼ਚਤ ਕੀਤਾ ਅਤੇ ਸੂਹੀ ਰਾਗ ਵਿੱਚ ਲਾਵਾਂ ਦੀ ਬਾਣੀ ਉਚਾਰ ਕੇ ਅਨੰਦਕਾਰਜ ਦੀ ਸ਼ੁਰੂਆਤ ਕੀਤੀ। ਇਸ ਸਿੱਖ ਕੌਮ ਨੂੰ ਬ੍ਰਾਹਮਣ ਦੀ ਮੁਥਾਜੀ ਤੋਂ ਬਚਾ ਲਿਆ। ਮੈਕਾਲਿਫ ਗੁਰੂ ਰਾਮਦਾਸ ਜੀ ਬਾਰੇ ਬਹੁਤ ਹੀ ਭਾਵ ਭਿੰਨੇ ਸ਼ਬਦ ਵਰਤਦਾ ਹੈ। ਉਹ ਲਿਖਦਾ ਹੈ, "ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਸਿੱਖੀ ਚਹੁੰ ਚੱਕੀ ਫੈਲੀ।"

ਰਾਜੇ, ਰੰਕ, ਸ਼ਾਹ-ਵਪਾਰੀ, ਬਾਣੀਏ, ਹਟਵਾਣੀਏ, ਵਣਜਾਰੇ ਤੇ ਫੇਰੀ ਵਾਲੇ, ਕਿਰਤੀ ਤੇ ਕਿਸਾਨ, ਦੂਰ ਤੇ ਨੇੜੇ ਸਿੱਖੀ ਦੇ ਦਾਇਰੇ ਵਿੱਚ ਆ ਗਏ ਸਨ। "ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥" ਜੀ ਦੀ ਬਹੁ-ਪੱਖੀ, ਪ੍ਰਭਾਵਸ਼ਾਲੀ ਤੇ ਲਾਸਾਨੀ ਸਖਸ਼ੀਅਤ ਨਾਲ ਬਹੁਤ ਸਾਰੀਆਂ ਅਜੇਹੀਆਂ ਇਤਿਹਾਸਕ ਘਟਨਾਵਾਂ ਜੁੜੀਆਂ ਹੋਈਆਂ ਹਨ ਜੋ ਗੁਰਮਤਿ ਵਿਚਾਰਧਾਰਾ ਅਤੇ ਸਿੱਖੀ-ਜੀਵਨ ਜਾਂਚ ਦੀ ਜਿਉਂਦੀ ਜਾਗਦੀ ਕਰਾਮਾਤ ਹੈ। ਕੁਝ ਕੁ ਦਾ ਵਰਨਣ ਇਸ ਤਰ੍ਹਾਂ ਹੈ:

ਆਪ ਸਿੱਦਕੀ, ਸਿਰੜੀ ਤੇ ਦ੍ਰਿੜਤਾ ਦੇ ਮਾਲਕ ਸਨ। ਆਪ ਨੇ ਬੜੀ ਦ੍ਰਿੜਤਾ ਤੇ ਬੇਬਾਕੀ ਨਾਲ ਗੁਰਮਤਿ ਸਿਧਾਂਤਾਂ ਦਾ ਪ੍ਰਚਾਰ ਕੀਤਾ। ਆਪ ਜੀ ਬਾਣੀ ਰਾਹੀਂ ਗੁਰੂ ਨਿੰਦਕਾਂ, ਕੁਸ਼ਟਾਂ, ਦੋਖੀਆਂ, ਕਾਜੀਆਂ, ਪਖੰਡੀਆਂ, ਮਨਮਤੀਆਂ ਆਦਿ ਨੂੰ ਖਰੀਆਂ-ਖਰੀਆਂ ਸੁਣਾਈਆਂ। ਆਪਣੇ ਪੁੱਤਰ ਪ੍ਰਿਥੀ ਚੰਦ ਦੀਆਂ ਸ਼ਾਜਸ਼ਾਂ ਤੋਂ ਪੂਰੀ ਤਰ੍ਹਾਂ ਨਾਲ ਵਾਕਿਫ

ਸਨ। ਪ੍ਰਿਥੀ ਚੰਦ ਵਲੋਂ ਮਾਇਆ ਦੇ ਹੰਕਾਰ ਵਿੱਚ ਕਹੇ ਸ਼ਬਦਾਂ ਦਾ ਮੂੰਹ ਤੋੜਵਾਂ ਜਵਾਬ ਦਿਤਾ ਕਿ ਜਿਸ ਧੰਨ ਦਾ ਤੂੰ ਹੰਕਾਰ ਕਰ ਰਿਹਾ ਏਂ ਇਹ ਧੰਨ ਕਦੇ ਕਿਸੇ ਦਾ ਨਹੀਂ ਹੋਇਆ। ਧੰਨ ਦਾ ਮੋਹ ਹਮੇਸ਼ਾ ਪਛਤਾਵਾ ਹੀ ਦਿੰਦਾ ਹੈ। ਇਸ ਲਈ ਮਾਨਸਿਕ ਸ਼ਾਂਤੀ ਲਈ ਨਾਮ ਜਪਣਾ ਚਾਹੀਦਾ ਹੈ। ਇਸੇ ਤਰ੍ਹਾਂ ਗੁਰਗੱਦੀ ਮਿਲਣ ਤੋਂ ਪਹਿਲਾ ਗੁਰੂ ਅਮਰਦਾਸ ਜੀ ਨੇ ਆਪ ਜੀ ਨੂੰ ਅਕਬਰ ਪਾਸ, ਗੁਰਮਤਿ ਵਿਰੋਧੀਆਂ ਵਲੋਂ ਗੁਰੂ ਅਮਰਦਾਸ ਜੀ ਦੇ ਪ੍ਰਚਾਰ ਦੇ ਵਿਰੋਧ ਵਿੱਚ ਕੀਤੀ ਗਈ ਲੰਮੀ ਚੌੜੀ ਸ਼ਿਕਾਇਤ ਦੇ ਵਿਰੋਧ ਵਿੱਚ ਆਪਣਾ ਪੱਖ ਪੇਸ਼ ਕਰਨ ਲਈ ਲਾਹੌਰ ਭੇਜਿਆ। ਆਪ ਜੀ ਨੇ ਬਹੁਤ ਹੀ ਨਿਡਰਤਾ ਨਾਲ ਵਿਸਥਾਰ ਪੂਰਬਕ ਉਤਰ ਦਿੱਤੇ ਤੇ ਗੁਰਮਤਿ ਸਿਧਾਤਾਂ ਦੀ ਵਿਆਖਿਆ ਕੀਤੀ ਅਤੇ ਅਕਬਰ ਦੇ ਮਨ ਵਿੱਚ ਸਿੱਖ ਵਿਚਾਰਧਾਰਾ ਨਾਲ ਸਨੇਹ ਜਾਗ ਪਿਆ ਅਤੇ ਵਿਰੋਧੀਆਂ ਨੂੰ ਹਾਰ ਦਾ ਮੂੰਹ ਵੇਖਣਾ ਪਿਆ। ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਬਾਬਾ ਸ੍ਰੀ ਚੰਦ ਨੇ, ਉਦਾਸੀ ਮੱਤ ਵੱਖਰੇ ਤੌਰ ਤੇ ਚਲਾ ਲਿਆ ਸੀ ਅਤੇ ਉਹ ਸਿੱਖੀ ਵਿਚਾਰਧਾਰਾ ਦੇ ਵਿਰੁੱਧ ਚਲਿਆ ਆ ਰਿਹਾ ਸੀ। ਗੁਰੂ ਰਾਮਦਾਸ ਜੀ ਦੇ ਸਮੇਂ ਤੱਕ ਸਿੱਖੀ ਦੂਰ ਦੂਰ ਤੱਕ ਫੈਲ ਚੁੱਕੀ ਸੀ ਤੇ ਬਾਬਾ ਸ੍ਰੀ ਚੰਦ ਇਸ ਤੋਂ ਪ੍ਰਭਾਵਿਤ ਹੋ ਕੇ ਇਕ ਦਿਨ ਗੁਰੂ ਅਮਰ ਦਾਸ ਜੀ ਨੂੰ ਮਿਲਣ ਲਈ ਪਿੰਡ ਬਾਹਠ ਤੋਂ ਅੰਮ੍ਰਿਤਸਰ ਵਿਖੇ ਹੋਰ ਸਾਧਾਂ ਸਮੇਤ ਆਏ। ਬਾਬਾ ਜੀ ਦੀ ਉਮਰ 70 ਸਾਲ ਤੋਂ ਵੀ ਵੱਧ ਹੋ ਚੁੱਕੀ ਸੀ। ਕਾਫੀ ਬਿਰਧ ਹੋ ਚੁੱਕੇ ਸਨ। ਗੁਰੂ ਰਾਮਦਾਸ ਜੀ ਨੇ ਬਜ਼ੁਰਗਾਂ ਦੇ ਆਦਰ ਸਤਿਕਾਰ ਨੂੰ ਮੁੱਖ ਰੱਖਕੇ ਆਪਣੇ ਹੱਥ ਨਾਲ ਉਨ੍ਹਾਂ ਦੀਆਂ ਲੱਤਾਂ ਘੁੱਟੀਆਂ ਤੇ ਬਹੁਤ ਸ਼ਰਧਾ ਨਾਲ ਮਹਿਮਾਨਾਂ ਦੀ ਸੇਵਾ ਕੀਤੀ। ਗੁਰੂ ਰਾਮਦਾਸ ਜੀ ਦਾੜ੍ਹੀ ਬਹੁਤ ਲੰਮੀ ਸੀ। ਬਾਬਾ ਸ੍ਰੀ ਚੰਦ ਨੇ ਮੁਸਕਰਾ ਕੇ ਪੁਛਿਆ, "ਤੁਸੀਂ ਏਨਾ ਸੁੰਦਰ ਦਾਹੜਾ ਕਾਹਦੇ ਲਈ ਵਧਾਇਆ ਹੋਇਆ ਹੈ।" ਸਤਿਗੁਰਾਂ ਨੇ ਹੱਸ ਕੇ ਉਤਰ ਦਿਤਾ, "ਤੁਹਾਡੇ ਵਰਗੇ ਮਹਾਂਪੁਰਖਾਂ ਦੇ ਪੈਰ ਝਾੜਨ ਲਈ।" ਇਹ ਸੁਣਕੇ ਬਾਬਾ ਸ੍ਰੀ ਚੰਦ ਜੀ ਬੋਲੇ, ਗੁਰੂ ਅੰਗਦ ਦੇਵ ਜੀ ਨੇ ਗੁਰਗੱਦੀ, ਸੇਵਾ ਕਰਕੇ ਪ੍ਰਾਪਤ ਕੀਤੀ ਅਤੇ ਆਪ ਜੀ ਨੇ ਗੁਰਗੱਦੀ ਨਿਮਰਤਾ ਤੇ ਪ੍ਰੇਮ ਦੀ ਮੂਰਤ ਹੋਣ ਬਦਲੇ ਪ੍ਰਾਪਤ ਕੀਤੀ ਹੈ। ਇਸ ਤਰ੍ਹਾਂ ਆਪਣੀ ਬਾਣੀ ਵਿੱਚ ਜੀਵਨ ਦੀਆਂ ਸਚਾਈਆਂ ਦੇ ਵਰਨਣ ਦੇ ਨਾਲ-ਨਾਲ ਕੁਝ ਅਜੇਹੀਆਂ ਤੁਕਾਂ ਵੀ ਬਾਣੀ ਵਿੱਚ ਦਰਜ ਹਨ ਜੋ ਆਪ ਮੁਹਾਰੇ ਮੂੰਹ ਚੜ੍ਹ ਜਾਂਦੀਆਂ ਹਨ। ਜਿਵੇਂ

**ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ**
**ਜਿਤੁ ਨਾਤੈ ਕਊਆ ਹੰਸੁ ਹੋ ਹੈ॥**

*ਅੰਗ 893*

**ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ॥**

*ਅੰਗ 726*

**ਬਾਣੀ ਗੁਰੂ ਗੁਰੂ ਹੈ ਬਾਣੀ**
**ਵਿਚਿ ਬਾਣੀ ਅੰਮ੍ਰਿਤ ਸਾਰੇ॥**

*ਅੰਗ 982*

**ਹਮ ਰੁਲਤੇ ਫਿਰਤੇ ਕੋਈ ਬਾਤ ਨਾ ਪੂਛਤਾ**
**ਗੁਰ ਸਤਿਗੁਰੂ ਸੰਗਿ ਕੀਰੇ ਹਮ ਥਾਪੇ॥**

*ਅੰਗ 167*

**ਓਨਾ ਪਾਸਿ ਦੁਆਸਿ ਨ ਭਿਟੀਐ**
**ਜਿਨ ਅੰਤਰਿ ਕ੍ਰੋਧ ਚੰਡਾਲ ॥**

(ਸਿਰੀ ਰਾਮ ਮ: 4 ਅੰਗ 40)

ਗੁਰੂ ਰਾਮ ਦਾਸ ਜੀ ਦੀ ਵਡਿਆਈ ਅਕੱਥ ਹੈ। ਕੋਈ ਮਨੁੱਖ ਪੂਰੇ ਗੁਰੂ ਦੀ ਥਾਹ ਨਹੀਂ ਪਾ ਸਕਦਾ। ਭੱਟ ਕੀਰਤ ਜੀ ਨੇ ਗੁਰੂ ਜੀ ਦੀ ਵਡਿਆਈ ਇਸ ਤਰ੍ਹਾਂ ਕੀਤੀ ਹੈ:

**ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ॥**
**ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥**
**ਮਾਯਾ ਮੋਹ ਭਰਮ ਪੈ ਭੂਲੇ॥**
**ਸੁਤਦਾਰਾ ਸਿਉ ਪ੍ਰੀਤਿ ਲਗਾਈ॥**
**ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ॥**
**ਤਿਹ ਮਿਲੰਤ ਜਮ ਤ੍ਰਾਸ ਮਿਟਾਈ॥**
**ਇਕ ਅਰਦਾਸਿ ਭਾਟ ਕੀਰਤ ਕੀ॥**
**ਗੁਰ ਰਾਮਦਾਸ ਰਾਖਹੁ ਸਰਣਾਈ॥**

*ਅੰਗ 1406*

9465216530

----0----

ਕਿਸ਼ਤ ਨੰ: 7
ਲੜੀਵਾਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ '**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼**' ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ।*

***ਮੁੱਖ ਸੰਪਾਦਕ***

### ਰਾਗੁ ਗੁਜਰੀ ਵਾਰ ਮਹਲਾ ੫

ਤੈਡੈ ਸਿਮਰਣਿ ਹਭੁ ਕਿਛੁ ਲਧਮੁ ਬਿਖਮੁ ਨ ਡਿਠਮੁ ਕੋਈ॥ ਜਿਸੁ ਪਤਿ ਰਖੈ ਸਚਾ ਸਾਹਿਬੁ ਨਾਨਕ ਮੇਟਿ ਨ ਸਕੈ ਕੋਈ॥੨॥ *ਅੰਗ ੫੨੦*

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਅਕਾਲ ਪੁਰਖ ਮੈਂ ਆਪ ਦੇ ਸਿਮਰਨ ਕਰਕੇ ਹੀ ਸੰਸਾਰ ਦੇ ਸੰਪੂਰਨ ਸੁਖ, ਲਾਭ ਪ੍ਰਾਪਤ ਕਰ ਲੀਤੇ ਹਨ ਅਰ ਜਿਨ੍ਹਾਂ ਦੇ ਪ੍ਰਾਪਤ ਕਰਨ ਸਮਯ ਮੈਂ ਕੋਈ ਭੀ ਕਠਨਾਈ ਨਹੀਂ ਦੇਖੀ, ਪਰੰਤੂ ਇਸ ਦਾ ਕਾਰਨ ਇਹ ਹੈ ਕਿ ਜਿਸ ਦੀ ਪਤਿ ਆਪ ਰਖਨ ਵਾਲੇ ਹੋ ਉਸ ਦੀ ਕੌਨ ਮੇਟ ਸਕਦਾ ਹੈ।

*ਕਿਯਾ ਇਸ ਸ਼ਬਦ ਪਰ ਵਿਸ਼੍ਵਾਸ ਰਖਣ ਵਾਲੇ ਮਹਾਤਮਾ ਭੀ ਅਕਾਲ ਪੁਰਖ ਤੇ ਬੇਮੁਖ ਹੋ ਕੇ ਅਪਨੀ ਸੋਭਾ ਲਈ ਕਿਸੇ ਹੋਰ ਯਤਨ ਵਲ ਦੌੜਨਗੇ?*

ਇਸ ਸੰਸਾਰ ਦੇ ਬਹੁਤ ਸਾਰੇ ਉਹ ਪ੍ਰਾਣੀ ਹਨ ਜਿਨ੍ਹਾਂ ਦਾ ਅਚਾਰੋ ਵਿਹਾਰ ਸਦਾ ਹੀ ਆਪਣੇ ਪੇਟ ਪਾਲਨੇ ਵਾਸਤੇ ਹੈ। ਇਸ ਤੇ ਬਿਨਾਂ ਸ਼ੁਭ ਗੁਣਾਂ ਦਾ ਵਿਚਾਰ ਉਨ੍ਹਾਂ ਦੇ ਸੁਪਨੇ ਵਿੱਚ ਭੀ ਕਰਨੇ ਲਈ ਚਿਤ ਨਹੀਂ ਕਰਦਾ ਅਤੇ ਨਾ ਹੀ ਉਹ ਉਨ੍ਹਾਂ ਦੀ ਸਾਰ ਹੀ ਜਾਣਦੇ ਹਨ। ਭਾਵੇਂ ਉਨ੍ਹਾਂ ਦੇ ਪਾਸ ਕੈਸਾ ਹੀ ਸਤਿਸੰਗ ਅਤੇ ਪੁਰਖਾਂ ਦਾ ਪਰਚਾ ਕਿਉਂ ਨ ਹੋਵੇ। ਜਿਸ ਪਰ ਗੁਰੂ ਜੀ ਇਹ ਕਥਨ ਕਰਦੇ ਹਨ। ਯਥਾ:-

### ਤਿਲੰਗ. ਮਹਲਾ ੧ ਘਰੁ .੨

ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨਾ ਜਾਣੈ॥ ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ॥੯॥ ***(ਅੰਗ ੭੨੫)***

ਇਸ ਦਾ ਭਾਵ ਇਹ ਹੈ ਕਿ ਭਾਵੇਂ ਵੇਹੜੇ ਵਿੱਚ ਹੀ ਫੁਲਵਾੜੀ ਖਿੜੀ ਹੋਈ ਹੋਵੇ, ਪ੍ਰੰਤੂ ਗਧਾ ਉਸ ਦੀ ਕੁਝ ਭੀ ਸਾਰ ਨਹੀਂ ਜਾਣਦਾ, ਕਿੰਤੂ ਜਿਸ ਨੂੰ ਉਸ ਦੀ ਸੁਗੰਧੀ ਦਾ ਗਿਆਨ ਹੈ, ਸੋ ਉਸ ਦੀ ਕਦਰ ਜਾਣਦਾ ਹੈ। ਇਸੀ ਤਰ੍ਹਾਂ ਜੋ ਮੂਰਖ ਪੁਰਖ ਹੈ ਸੋ ਪ੍ਰਾਪਤ ਗੁਣ

ਪਰ ਭੀ ਉਸ ਤੇ ਲਾਭ ਨਹੀਂ ਉਠਾ ਸਕਦਾ ਕਿੰਤੂ ਜੋ ਗੁਣ ਦਾ ਗਾਹਕ ਹੈ, ਸੋਈ ਇਸ ਬਾਤ ਨੂੰ ਜਾਣਦਾ ਹੈ।

*ਕਿਆ ਸਾਡੇ ਭਾਈ ਆਪਣੇ ਜੀਵਨ ਨੂੰ ਇਕ ਗਰਧਵ ਦੀ ਤਰਾਂ ਨਿਰਾ ਖਾਣ ਪਾਣ ਮਾਤ੍ਰ ਦੇ ਵਾਸਤੇ ਹੀ ਸਮਝਗੇ?*

ਇਸ ਜਗਤ ਵਿੱਚ ਬਹੁਤ ਸਾਰੇ ਪ੍ਰਾਣੀ ਹਨ, ਜਿੰਨਾਂ ਨੂੰ ਕਿਸੇ ਨਾ ਕਿਸੇ ਠਗ ਨੇ ਠਗ ਲੀਤਾ ਹੈ। ਜੈਸਾ ਕਿ ਕਈ ਪੱਤਿਆਂ ਵਾਲਿਆਂ ਦੇ ਹਥੋਂ ਠਗੇ ਜਾਂਦੇ ਹਨ ਅਰ ਕਈ ਕਿਸੇ ਰਸਾਇਨੀ ਦੇ ਚੱਕਰ ਵਿੱਚ ਆ ਕੇ ਲੁਟੇ ਪੁਟੇ ਜਾਂਦੇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਇਸ ਜੀਵ ਦੇ ਰੂਹਾਨੀ ਧੰਨ ਦੇ ਠਗਨ ਵਾਲੇ ਇਹ ਪੰਜ ਠਗ ਦਸਕੇ ਪੁਰਖਾਂ ਨੂੰ ਇਨ੍ਹਾਂ ਤੇ ਖਬਰਦਾਰ ਕਰਦੇ ਹਨ। ਯਥਾ:-

### ਮਲਾਰ ਕੀ ਵਾਰ ਮਹਲਾ ੧

ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ॥ ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ॥ ਏਨਾ ਠਗਨ੍ਹਿ ਠਗ ਸੇ ਜਿ ਗੁਰ ਕੀ ਪੈਰੀ ਪਾਹਿ॥ ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ॥੨॥ *ਅੰਗ ੧੨੮੮*

ਇਸ ਪਵਿੱਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਇਸ ਜੀਵ ਦੇ ਠਗਨੇ ਵਾਸਤੇ ਇਹ ਪੰਜੇ ਠਗ ਹਨ। ਜਿਨ੍ਹਾਂ ਵਿੱਚ ਪਹਿਲਾ ਰਾਜ ਹੈ, ਕਿਉਂਕਿ ਜੋ ਪੁਰਖ ਰਾਜ ਦਾ ਮਾਲਕ ਹੋ ਜਾਂਦਾ ਹੈ ਸੋ ਅਜੇਹੀ ਹਵਾ ਵਿੱਚ ਚੱਕਰ ਖਾ ਕੇ ਘੁੰਮਦਾ ਹੈ। ਜੋ ਦੂਸਰੇ ਪ੍ਰਾਣੀਆਂ ਨੂੰ ਕੱਖਾਂ ਨਾਲੋਂ ਭੀ ਹੌਲੇ ਸਮਝਕੇ ਨਜ਼ਰ ਹੇਠ ਨਹੀਂ ਲਿਆਉਂਦਾ। ਜਿਸ ਤੇ ਕਿਸੇ ਮਹਾਤਮਾ ਦੇ ਸ਼ੁਭ

ਉਪਦੇਸ਼ ਪਰ ਭੀ ਖਿਆਲ ਨਹੀਂ ਕਰਦਾ। ਇਸ ਵਾਸਤੇ ਉਹ ਠਗਿਆ ਜਾਂਦਾ ਹੈ, ਦੂਸਰਾ ਮਾਲਦਾਰ ਆਦਮੀ ਆਪਨੇ ਧੰਨ ਦੇ ਮਧ ਕਰਕੇ ਕਿਸੇ ਨੂੰ ਭੀ ਪਸੰਦ ਨਹੀਂ ਕਰਦਾ ਅਤੇ ਤੀਜਾ ਰੂਪ ਵਾਨ ਪੁਰਖ ਆਪਣੀ ਸੁੰਦਰਤਾ ਦੇ ਘਮੰਡ ਵਿੱਚ ਮੋਰ ਵਾਂਗ ਆਪਣੇ ਆਪ ਵਿੱਚ ਹੀ ਮਸਤ ਹੋ ਕੇ ਪਾਇਲਾਂ ਪਾਉਂਦਾ ਹੈ। ਫੇਰ ਚੌਥਾ ਜ਼ਾਤੀ ਦੇ ਹੰਕਾਰ ਵਾਲਾ ਤਾਂ ਆਪਣੀ ਉਚਤਾਈ ਵਿੱਚ ਐਥੋਂ ਤਕ ਠਗਿਆ ਜਾਂਦਾ ਹੈ, ਜੋ ਦੂਸਰਿਆਂ ਨੂੰ ਸ਼ੂਦਰ ਸਮਝਕੇ ਉਨ੍ਹਾਂ ਦਾ ਪ੍ਰਛਾਵਾਂ ਭੀ ਨਹੀਂ ਲੈਂਦਾ। ਇਸ ਤੋਂ ਬਿਨਾਂ ਪੰਜਵਾਂ ਜੁਆਨੀ ਦੀ ਅਵਸਥਾ ਹੈ, ਜਿਸ ਦੇ ਮਧ ਵਿੱਚ ਪੁਰਖ ਮੋਢਿਆਂ ਪਰ ਦੀ ਥੁੱਕਦਾ ਹੈ। ਇਸ ਵਾਸਤੇ ਇਨ੍ਹਾਂ ਠਗਾਂ ਨੇ ਇਸ ਜਗਤ ਦੇ ਪ੍ਰਾਣੀਆਂ ਨੂੰ ਐਥੋਂ ਤਕ ਠਗ ਲੀਤਾ ਹੈ ਜੋ ਇਨ੍ਹਾਂ ਨੇ ਆਪਣੀ ਲਜਾ ਭੀ ਦੂਰ ਕਰ ਦਿੱਤੀ ਹੈ। ਪ੍ਰੰਤੂ ਜਿਨ੍ਹਾਂ ਪੁਰਖਾਂ ਨੇ ਅਛੇ ਮਹਾਤਮਾ ਦਾ ਸਤਿਸੰਗ ਕੀਤਾ ਹੈ ਉਨ੍ਹਾਂ ਨੂੰ ਇਹ ਠਗ ਨਹੀਂ ਠਗ ਸਕਦੇ। ਕਿੰਤੂ ਜੋ ਲੋਗ ਭਾਗ ਹੀਨ ਹਨ ਸੋ ਇਨ੍ਹਾਂ ਠਗਾਂ ਦੇ ਫੰਧੇ ਵਿੱਚ ਫਸਕੇ ਆਪਣੇ ਗਿਆਨ ਰੂਪੀ ਧਨ ਨੂੰ ਖੋਹ ਬੈਠਦੇ ਹਨ।

*ਕਿਆ ਇਸ ਸ਼ਬਦ ਪਰ ਵਿਸ਼੍ਵਾਸ ਕਰਨੇ ਵਾਲੇ ਭਾਈ ਭੀ ਇਨ੍ਹਾਂ ਕੋਲੋਂ ਆਪਣੇ ਸ਼ੁਭ ਗੁਣਾਂ ਦੇ ਧਨ ਨੂੰ ਠਗਾ ਬੈਠਨਗੇ?*

ਇਸ ਸੰਸਾਰ ਪਰ ਕਈ ਕੁ ਅਜਿਹੇ ਪੁਰਖ ਹਨ ਜੋ ਮੂਰਖ ਹੋ ਕੇ ਭੀ ਆਪਣੇ ਆਪ ਨੂੰ ਚਤਰ ਸਦਦੇ ਹਨ ਅਤੇ ਜਿਨ੍ਹਾਂ ਕੰਮਾਂ ਦੇ ਕਰਨ ਲਈ ਉਹ ਲੋਗ ਯੋਗ ਨਹੀਂ ਹਨ, ਉਹੋ ਜਿਹੇ ਕਰਮ ਕਰਨ ਦਾ ਦਮ ਮਾਰਦੇ ਹਨ, ਸੋ ਅਜਿਹੇ ਪੁਰਖਾਂ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਹ ਉਪਦੇਸ਼ ਕਰਦੇ ਹਨ। ਯਥਾ:-

**ਗਉੜੀ ਕੀ ਵਾਰ ਮਹਲਾ ੫**

ਚੜਿ ਕੈ ਘੋੜੜੈ ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ॥
ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ॥੨॥

*ਅੰਗ ੩੨੨*

ਇਸ ਸ਼ਬਦ ਦਾ ਭਾਵ ਇਹ ਹੈ ਕਿ ਜੋ ਖੁਦੋ ਖੂੰਡੀ ਖੇਡਨ ਵਾਲਾ ਘੋੜੇ ਪਰ ਚੜ੍ਹਕੇ ਬੰਦੂਕ ਦਾ ਨਿਸ਼ਾਨਾ ਕਰਨ ਲਈ ਨਸਦਾ ਹੈ ਸੋ ਮੂਰਖਤਾ ਕਰਦਾ ਹੈ ਅਤੇ ਜਿਸ ਤਰ੍ਹਾਂ ਮੁਰਗ ਜਿਤਨਾ ਉਡਣ ਵਾਲਾ ਜਾਨ੍ਵਰ ਹੰਸ ਦੇ ਨਾਲ ਉਡਾਰੀ ਲੈਣ ਦਾ ਯਤਨ ਕਰਦਾ ਹੈ, ਸੋ ਨਿਰਾ ਆਪਣੀ ਇਛਾ ਨੂੰ ਬੇਅਰਥ ਹੀ ਖੋ ਬੈਠਦਾ ਹੈ। ਇਸੀ ਪਰਕਾਰ ਜੋ ਲੋਗ ਕਿਸੇ ਕੰਮ ਕਰਨੇ ਦੇ ਆਪਣੇ ਆਪ ਨੂੰ ਜੋਗ ਨਹੀਂ ਸਮਝਦਾ ਪ੍ਰੰਤੂ ਉਸ ਦੇ ਕਰਨੇ ਲਈ ਬੀੜਾ ਉਠਾਉਂਦਾ ਹੈ ਸੋ ਭੁਲ ਕਰਦਾ ਹੈ।

*ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਹਰ ਇਕ ਕਾਰਜ ਵਿੱਚ ਆਪਣੀ ਸਮਰਥਾ ਨੂੰ ਪਹਿਲੋਂ ਅਨੁਭਵ ਨਹੀਂ ਕਰਨਗੇ?*

ਇਸ ਸੰਸਾਰ ਦੇ ਬਹੁਤ ਸਾਰੇ ਪਰਾਣੀਆਂ ਨੇ ਆਪਣੇ ਜੀਵਨ ਦਾ ਫਲ ਚੰਗਾ ਖਾਣਾ ਪਹਿਰਣਾ ਅਤੇ ਅਛੇ ਮੰਦਰਾਂ ਵਿੱਚ ਵੱਸਕੇ ਚੰਗੇ ਸੰਸਾਰਕ ਸੁਖਾਂ ਦਾ ਭੋਗਣਾ ਹੀ ਸਮਝ ਛਡਿਆ ਹੋਇਆ ਹੈ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਜਿਹੇ ਪੁਰਖਾਂ ਪ੍ਰਤਿ ਇਹ ਉਪਦੇਸ਼ ਕਰਦੇ ਹਨ। ਯਥਾ:-

**ਵਾਰ ਮਾਝ ਕੀ ਤਥਾ ਸਲੋਕ ਮਹਲਾ ੧**

ਕਿਆ ਖਾਧੈ ਕਿਆ ਪੈਧੈ ਹੋਇ॥ ਜਾ ਮਨਿ ਨਾਹੀ ਸਚਾ ਸੋਇ॥ ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥ ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥ ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ॥ ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥੨॥

*ਅੰਗ ੧੪੨*

ਇਸ ਪਵਿੱਤਰ ਸ਼ਬਦ ਵਿੱਚ ਗੁਰੂ ਜੀ ਨੇ ਇਨ੍ਹਾਂ ਸੰਸਾਰਕ ਸੁਖਾਂ ਦੇ ਪਿਆਰਿਆਂ ਭਾਈਆਂ ਨੂੰ ਇਹ ਉਪਦੇਸ਼ ਕੀਤਾ ਹੈ ਕਿ ਹੇ ਭਾਈ ਇਸ ਖਾਣੇ ਅਤੇ ਅਛੇ ਪਹਿਰਨੇ ਤੇ ਕਿਆ ਹੋ ਸਕਦਾ ਹੈ, ਜਿਸ ਤੇ ਤੁਸਾਡੇ ਮਨਾਂ ਵਿੱਚ ਉਸ ਸਚੇ ਅਕਾਲ ਪੁਰਖ ਦਾ ਨਿਵਾਸ ਨਹੀਂ ਹੈ, ਇਸੇ ਤਰ੍ਹਾਂ ਚੰਗੇ-ਚੰਗੇ ਮੇਵੇ ਅਤੇ ਖੰਡ ਘਿਓ ਆਦਿਕ ਮਿਠਾਈ ਅਤੇ ਮਿਠੇ ਮਾਸ ਆਦਿਕ ਖਾਣੇ ਤੇ ਤੁਹਾਡੇ ਚਿਤਾਂ ਨੂੰ ਕਦਾਚਿਤ ਭੀ ਸ਼ਾਂਤੀ ਨਹੀਂ ਹੋਵੇਗੀ। ਇਸ ਤੋਂ ਬਿਨ੍ਹਾਂ ਚੰਗੇ ਬਸਤਰ ਪਾਕੇ ਚੰਗੀ ਸੇਜਾ ਪਰ ਸੌਣੇ ਤੇ ਅਰ ਵਡੀਆਂ ਸਾਰੀਆਂ ਉਚੀਆਂ ਅਟਾਰੀਆਂ ਵਿੱਚ ਨਿਵਾਸ ਕਰਨੇ ਤੇ ਬਹੁਤ ਸੁੰਦਰ ਇਸਤਰੀਆਂ ਨਾਲ ਘਰ ਵਾਸ ਕਰਨੇ ਤੇ ਭੀ ਤੁਹਾਡੇ ਆਤਮਾਂ ਨੂੰ ਸਚੇ ਸੁਖ ਦੀ ਪਰਾਪਤੀ ਨਹੀਂ ਹੋਵੇਗੀ। ਇਸੀ ਤਰ੍ਹਾਂ ਵਡੀ ਭਾਰੀ ਫੌਜਾਂ ਦੇ ਰਖਣੇ ਨਾਲ ਅਰ ਨੌਕਰਾਂ ਚਾਕਰਾਂ ਦੇ ਨਾਲ ਵਡੇ ਵਡੇ ਮੰਦਰਾਂ ਵਿੱਚ ਵਸਨੇ ਤੇ ਭੀ ਅਧਯਾਤਮਕ ਆਨੰਦ ਦੀ ਪਰਾਪਤੀ

ਨਹੀਂ ਹੋ ਸਕਦੀ। ਤਾਂਤੇ ਤੁਸੀਂ ਇਸ ਬਾਤ ਦਾ ਨਿਸਚਾ ਕਰ ਲਵੋ ਜੋ ਇਕ ਸਚੇ ਅਕਾਲ ਪੁਰਖ ਦੇ ਅਰਾਧਨ ਤੇ ਬਿਨ੍ਹਾਂ ਜਿਤਨੇ ਸਾਰੇ ਇਹ ਸੰਸਾਰਕ ਸਾਮਾਨ ਹਨ ਸੋ ਨਾਸ ਹੋ ਜਾਣ ਵਾਲੇ ਅਰਥਾਤ ਖਿਨ ਭੰਗਰ ਹਨ।

*ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾਂ ਭੀ ਕਦੇ ਸੰਸਾਰਕ ਸੁਖਾਂ ਪਰ ਹੀ ਭੁਲਕੇ ਆਪਣੇ ਜੀਵਨ ਨੂੰ ਖੋ ਬੈਠਣਗੇ?*

ਇਸ ਸੰਸਾਰ ਦੇ ਬਹੁਤ ਸਾਰੇ ਪ੍ਰਾਣੀਆਂ ਨੇ ਇਸ ਮਨੁਖਾ ਜਨਮ ਨੂੰ ਪਾ ਕੇ ਇਸ ਦਾ ਫਲ ਚੰਗਾ ਖਾਣਾ ਅੱਛਾ ਪਹਿਰਨਾ ਹੀ ਜਾਤਾ ਹੋਇਆ ਹੈ। ਜਿਸ ਤੇ ਉਹ ਇਸ ਸਰੀਰਕ ਸੁਖ ਦੇ ਵਾਸਤੇ ਹੀ ਬਹੁਤ ਸਾਰੇ ਉਪਾਓ ਕਰ ਰਹੇ ਹਨ ਅਤੇ ਅਕਾਲ ਪੁਰਖ ਦੇ ਸਿਮਰਨ ਨੂੰ ਭੁਲਾ ਬੈਠੇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਜੇਹੇ ਪੁਰਖਾਂ ਪ੍ਰਤਿ ਇਹ ਉਪਦੇਸ਼ ਕਰਦੇ ਹਨ। ਯਥਾ:-

## ਬਿਹਾਗੜੇ ਕੀ ਵਾਰ ਮਹਲਾ ੫

ਹਰਿ ਨਾਮੁ ਨ ਸਿਮਰਹਿ ਸਾਧਸੰਗਿ ਤੈ ਤਨਿ ਉਡੈ ਖੇਹ॥ ਜਿਨਿ ਕੀਤੀ ਤਿਸੈ ਨ ਜਾਣਈ ਨਾਨਕ ਫਿਟੁ ਅਲੂਣੀ ਦੇਹ॥੧॥ *ਅੰਗ ੫੫੨*

ਇਸ ਪਵਿੱਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਜਿਸ ਪੁਰਖ ਨੇ ਮਹਾਤਮਾ ਪੁਰਖਾਂ ਵਿੱਚ ਬੈਠਕੇ ਅਰਥਾਤ ਸਤਿਸੰਗ ਨਾਲ ਮਿਲਕੇ ਅਕਾਲ ਪੁਰਖ ਦਾ ਅਰਾਧਨ ਨਹੀਂ ਕੀਤਾ, ਸੋ ਅਜੇਹੇ ਪਾਮਰ ਪੁਰਖਾਂ ਦਾ ਸਰੀਰ ਐਸੇ ਜੀਵਨ ਨਾਲੋਂ ਜਲਕੇ ਸੁਆਹ ਹੋ ਜਾਵੇ ਤਾਂ ਬਹੁਤ ਹੀ ਅੱਛਾ ਹੈ, ਕਿਉਂਕਿ ਉਸਨੇ ਅਕਾਲ ਪੁਰਖ ਨੂੰ ਜਿਸ ਨੇ ਉਸ ਨੂੰ ਬਣਾਇਆ ਹੈ, ਭੁਲਾ ਛਡਿਆ ਹੈ। ਜਿਸ ਤੇ ਉਹ ਕ੍ਰਿਤਘਨ ਅਰਥਾਤ ਨਿਮਕ ਹਰਾਮ ਹੈ। ਉਸ ਦੇ ਅਜਿਹੇ ਪਾਪੀ ਸਰੀਰ ਦਾ ਇਸ ਸੰਸਾਰ ਪਰ ਰਹਿਣਾ ਧ੍ਰਿਕਾਰ ਦੇ ਯੋਗ ਹੈ।

*ਕਿਆ ਇਸ ਸਲੋਕ ਨੂੰ ਵਿਚਾਰਨ ਵਾਲੇ ਮਹਾਤਮਾ ਭਾਈ ਭੀ ਇਸ ਮਨੁਖਾ ਜਨਮ ਤੇ ਖਾਣਾ ਪਹਿਨਣਾ ਹੀ ਲਾਭ ਜਾਨਣਗੇ?*

ਇਸ ਸੰਸਾਰ ਦੇ ਬਹੁਤ ਸਾਰੇ ਲੋਗ ਆਪਣੇ ਘਰ ਵਿੱਚ ਸੰਤਾਨ ਦੀ ਇਛਾ ਕਰਦੇ ਹਨ ਅਤੇ ਕਈ ਉਪਾਇ ਉਸ ਦੇ ਵਾਸਤੇ ਕਰਕੇ ਆਪਣੀ ਇਛਾ ਪੂਰੀ ਕਰਨਾ ਚਾਹੁੰਦੇ ਹਨ ਅਰ ਬਹੁਤ ਪੁਰਖ ਇਸ ਮਨੁਖਾ ਦੇਹੀ ਨੂੰ ਪਾ ਕੇ ਆਪਣਾ ਜੀਵਨ ਸੰਸਾਰਕ ਪਦਾਰਥਾਂ ਦੇ ਸੁਖ ਭੋਗਨ ਵਿੱਚ ਖਰਚਦੇ ਹਨ। ਪ੍ਰੰਤੂ ਸ੍ਰੀ ਗੁਰੂ ਜੀ ਇਸ ਮਨੁਖਾ ਜਨਮ ਦਾ ਫਲ ਇਹ ਕਥਨ ਕਰਦੇ ਹਨ। ਯਥਾ:-

## ਮਾਰੂ ਕੀ ਵਾਰ ਮਹਲਾ ੫

ਦੇਹ ਅੰਧਾਰੀ ਅੰਧੁ ਸੁੰਞੀ ਨਾਮ ਵਿਹੂਣੀਆ॥ ਨਾਨਕ ਸਫਲ ਜਨੰਮੁ ਜੈ ਘਟਿ ਵੁਠਾ ਸਚੁ ਧਣੀ॥੨॥ *ਅੰਗ ੫੨੨*

ਇਸ ਪਵਿੱਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਜਿਸ ਪ੍ਰਕਾਰ ਅੰਧੇਰੇ ਵਾਲੀ ਕੋਠੜੀ ਦੀਪਕ ਦੇ ਪ੍ਰਕਾਸ਼ ਤੇ ਬਿਨਾਂ ਇਕ ਡਰਾਉਨੀ ਸ਼ਕਲ ਵਿੱਚ ਪ੍ਰਤੀਤ ਹੁੰਦੀ ਹੈ, ਇਸੀ ਪ੍ਰਕਾਰ ਇਹ ਦੇਹੀ ਭੀ ਇਕ ਅਕਾਲ ਪੁਰਖ ਦੇ ਅਰਾਧਨ ਰੂਪੀ ਦੀਪਕ ਤੇ ਬਿਨਾਂ ਅੰਧਕਾਰ ਹੀ ਹੈ, ਇਸੇ ਵਾਸਤੇ ਇਸ ਸੰਸਾਰ ਪਰ ਉਨ੍ਹਾਂ ਹੀ ਪੁਰਖਾਂ ਦਾ ਜਨਮ ਸਫਲ ਗਿਣਿਆ ਜਾਂਦਾ ਹੈ, ਜਿਨਾਂ ਦੇ ਹਿਰਦੇ ਵਿੱਚ ਉਹ ਸੱਚਾ ਪਾਤਸ਼ਾਹ, ਸੋ ਸੰਪੂਰਨ ਨਿਧੀਆਂ ਦੀ ਖਾਨ ਹੈ, ਵਸ ਰਿਹਾ ਹੈ, ਇਸ ਤੇ ਬਿਨਾਂ ਇਸ ਸੰਸਾਰ ਪਰ ਜਿਤਨੇ ਆਦਮੀ ਜਨਮਦੇ ਹਨ। ਸੋ ਇਕ ਪ੍ਰਕਾਰ ਦੇ ਪਸ਼ੂ ਪੈਦਾ ਹੁੰਦੇ ਹਨ। ਪ੍ਰੰਤੂ ਵਿਚਾਰਕੇ ਦੇਖਣ ਤੇ ਉਹ ਪਸ਼ੂ ਜੋ ਘਾਸ ਖਾ ਕੇ ਦੁਧ ਦਿੰਦਾ ਹੈ ਉਨ੍ਹਾਂ ਆਦਮੀਆਂ ਤੇ ਬਹੁਤ ਅੱਛਾ ਹੈ ਜੋ ਅੰਨ ਆਦਿਕ ਪਦਾਰਥ ਖਾ ਕੇ ਵਿਖ ਬਣਾ ਦੇਂਦੇ ਹਨ ਅਰ ਦੁਰਾਚਾਰ ਕਰਮਾ ਵਿੱਚ ਆਪਣੇ ਆਤਮਾਂ ਨੂੰ ਲਗਾਕੇ ਆਪਣਾ ਜੀਵਨ ਪੂਰਾ ਕਰ ਜਾਂਦੇ ਹਨ।

*ਕਿਆ ਇਸ ਸ਼ਬਦ ਪਰ ਵਿਸ਼੍ਵਾਸ਼ ਕਰਨੇ ਵਾਲੇ ਮਹਾਤਮਾ ਭੀ ਆਪਣੇ ਜਨਮ ਨੂੰ ਵਿਅਰਥ ਖੋਹ ਲੈਣਗੇ?*

ਇਸ ਸੰਸਾਰ ਦੇ ਬਹੁਤ ਸਾਰੇ ਪ੍ਰਾਣੀ ਜਦ ਸਵੇਰ ਵੇਲੇ ਸੁੱਤੇ ਉਠਦੇ ਹਨ ਤਦ ਜ਼ਰੂਰ ਕਿਸੇ ਨਾ ਕਿਸੇ ਇਸ਼ਟ ਦੇਵਤਾ ਦਾ ਨਾਮ ਲੈਂਦੇ ਹਨ, ਜਿਸ ਪਰ ਉਹ ਇਹ ਖਿਆਲ ਕਰਦੇ ਹਨ ਕਿ ਉਸ ਦੇ ਸਿਮਰਨ ਤੇ ਸਾਡਾ ਸਾਰਾ ਦਿਨ ਸੁਖ ਵਿੱਚ ਅਤੇ ਲਾਭ ਵਿੱਚ ਗੁਜਰ ਜਾਏਗਾ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਪਰ ਇਹ ਉਪਦੇਸ਼ ਕਰਦੇ ਹਨ। ਯਥਾ:-

## ਮਾਰੂ ਕੀ ਵਾਰ ਮਹਲਾ ੫

ਪਰਭਾਤੇ ਪ੍ਰਭ ਨਾਮੁ ਜਪਿ ਗੁਰ ਕੇ ਚਰਣ ਧਿਆਇ॥
ਜਨਮ ਮਰਣ ਮਲੁ ਉਤਰੈ ਸਚੇ ਕੇ ਗੁਣ ਗਾਇ॥੧॥

*ਅੰਗ ੧੦੯੯*

ਇਸ ਪਵਿੱਤ੍ਰ ਸ਼ਬਦ ਦੇ ਵਿੱਚ ਇਨ੍ਹਾਂ ਸੰਸਾਰਕ ਜੀਵਾਂ ਲਈ ਇਹ ਉਪਦੇਸ਼ ਕੀਤਾ ਹੈ ਕਿ ਭਾਈ ਤੁਸੀਂ ਸਵੇ

ਰੇ ਉਠਕੇ ਸਭ ਤੇ ਪਹਿਲੇ ਪਰਮਾਤਮਾ ਦਾ ਅਰਾਧਨ ਕਰੋ ਅਤੇ ਉਸ ਮਹਾਨ ਪੁਰਖ ਦੇ ਚਰਨਾਂ ਦਾ ਸਿਮਰਨ ਕਰੋ। ਜਿਸ ਦੇ ਪ੍ਰਤਾਪ ਤੁਹਾਡਾ ਜਨਮ ਅਤੇ ਮਰਣ ਦਾ ਮਲ ਦੂਰ ਹੋ ਕੇ ਨਿਰਮਲ ਚਿੱਤ ਹੋ ਜਾਵੇ, ਤਾਂਤੇ ਤੁਸੀਂ ਸਦਾ ਸੱਚੇ ਅਕਾਲ ਪੁਰਖ ਦੇ ਗੁਣਾਂ ਦਾ ਆਪਣੇ ਰਿਦੇ ਅਤੇ ਮੁਖਾਰਬਿੰਦ ਤੇ ਗਾਇਨ ਅਰਥਾਤ ਕਥਨ ਕਰੋ।

*ਕਿਆ ਇਸ ਸ਼ਬਦ ਨੂੰ ਵਿਚਾਰਨ ਵਾਲੇ ਭਾਈ ਭੀ ਸਵੇਰੇ ਉਠ ਕੇ ਲੱਖਾਂ ਦੇ ਦਾਤੇ ਦਾ ਨਾਉਂ ਲੈਣਗੇ, ਯਾ ਭੈਰੋ ਜਤੀ ਨੂੰ ਮਿਸਨਗੇ?*

ਬਸੰਤ ਦੀ ਰੁਤ ਵਿੱਚ ਹਰ ਇੱਕ ਬਨਸਪਤੀ ਦਾ ਖੇਤ ਪ੍ਰਫੁਲਤ ਹੋਇ ਰਿਹਾ ਹੈ ਅਰ ਪਹਿਲੀ ਸਰਦੀ ਦੀ ਪੱਤ ਝੜ ਨੂੰ ਭੁਲਾਕੇ ਹਰ ਇਕ ਬ੍ਰਿਖ ਨਵੇਂ-ਨਵੇਂ ਪੱਤੇ ਅਤੇ ਫੁੱਲਾਂ ਨਾਲ ਆਪਣੇ ਆਪ ਨੂੰ ਸਜਾਇ ਰਿਹਾ ਹੈ। ਉਸ ਸਰਦੀ ਦੇ ਦੁਖ ਤੇ ਉਜੜੇ ਹੋਏ ਰੂਪ ਦੇ ਗ੍ਰਾਉਂ ਨੂੰ ਇਸ ਬਸੰਤ ਦੀ ਕ੍ਰਿਪਾ ਨਾਲ ਮੁੜਕੇ ਬਸਾਇ ਰਿਹਾ ਹੇ। ਇਸੀ ਪ੍ਰਕਾਰ ਹਰ ਇਕ ਆਦਮੀ ਭੀ ਆਪਣੇ ਸਰੀਰ ਉਪਰੋਂ ਗਰਮ ਬਸਤਰ ਉਤਾਰਕੇ ਉਨ੍ਹਾਂ ਦੀ ਜਗਾਹ ਪਰ ਚਿੱਟੇ ਤੇ ਬਸੰਤੀ ਪੁਸ਼ਾਕੇ ਸਜਾਇ ਰਿਹਾ ਹੈ ਅਰ ਰਾਗੀ ਅਤੇ ਰਬਾਬੀ ਭੀ ਬਸੰਤ ਦੇ ਰਾਗ ਨੂੰ ਅਲਾਪਕੇ ਹਰ ਇਕ ਦੇ ਚਿੱਤ ਨੂੰ ਪ੍ਰਫੁਲਤ ਕਰਦੇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਇਸ ਬਸੰਤ ਪਰ ਇਕ ਸੱਚੇ ਬਸੰਤ ਦਾ ਇਕ ਪ੍ਰਕਾਰ ਉਪਦੇਸ਼ ਕਰ ਰਹੇ ਹਨ। ਯਥਾ:-

### ਸੂਹੀ ਕੀ ਵਾਰ ਮਹਲਾ ੫

ਭਹਿਲ ਬਸੰਤੈ ਆਗਮਨਿ ਪਹਿਲਾ ਮਉਲਿਓ ਸੋਇ॥
ਜਿਤੁ ਮਉਲਿਐ ਸਭ ਮਉਲੀਐ ਤਿਸਹਿ ਨ ਮਉਲਿਹੁ ਕੋਇ॥

ਅੰਗ ੭੯੧

ਇਸ ਸਲੋਕ ਦਾ ਇਹ ਭਾਵ ਹੈ ਕਿ ਬਸੰਤ ਰੁਤ ਦਾ ਜੋ ਪਹਿਲੇ ਆਉਣਾ ਹੈ। ਅਰਥਾਤ ਬਨਸਪਤੀ ਦਾ ਮਉਲਨਾ ਹੈ। ਸੋ ਸੁਤੇ ਨਹੀਂ ਹੈ, ਕਿੰਤੂ ਇਹ ਮਉਲਨਾ ਅਰਥਾਤ ਪ੍ਰਫੁਲਤ ਹੋਣਾ ਉਸ ਅਕਾਲ ਪੁਰਖ ਦੇ ਪ੍ਰਫੁਲਤ ਪੁਨੇ ਦਾ ਭਾਵ ਹੈ ਜੋ ਸਭ ਦੇ ਪਹਿਲੇ ਮਉਲਿਆ ਹੋਇਆ ਹੈ, ਜਿਸ ਦੇ ਮਉਲਨੇ ਨਾਲ ਸੰਪੂਰਨ ਸੰਸਾਰ ਮੌਲਿਆ ਹੋਇਆ ਹੈ, ਪ੍ਰੰਤੂ ਉਸ ਦਾ ਮੌਉਲਨਾ ਕਿਸੇ ਵਸਤੂ ਦੇ ਅਧੀਨ ਨਹੀਂ ਹੈ। ਕਿੰਤੂ ਉਹ ਸੁਤੇ ਪ੍ਰਕਾਸ਼ ਹੈ। ਜਿਸ ਦਾ ਭਾਵ ਇਹ ਹੈ ਕਿ ਪੁਰਖ ਇਸ ਸੰਸਾਰਕ ਬਾਗਾਂ ਦੇ ਪ੍ਰਫੁਲਤ ਹੋਣੇ ਪਰ ਇਨ੍ਹਾਂ ਦੇ ਫਲ ਫੁੱਲ ਨਾਲ ਹੀ ਆਪਣੇ ਮਨ ਨੂੰ ਨਾ ਪ੍ਰਚਾ ਰਖੇ। ਇਸ ਨੂੰ ਚਾਹੀਦਾ ਹੈ ਕਿ ਜਿਸ ਦੇ ਮੌਲਨੇ ਦੀ ਸੱਤਾ ਨਾਲ ਇਹ ਸੰਪੂਰਨ ਸੰਸਾਰ ਮੌਲਿਆ ਹੋਇਆ ਹੈ ਉਸ ਦਾ ਅਰਾਧਨ ਕਰੇ।

*ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਸੱਜਣ ਉਸ ਅਕਾਲ ਪੁਰਖ ਨੂੰ ਛੱਡਕੇ ਇਨ੍ਹਾਂ ਬ੍ਰਿਖਾਂ ਦੇ ਪ੍ਰਫੁਲਤ ਪਰ ਹੀ ਆਪਣਾ ਆਨੰਦ ਜਾਨਣਗੇ?*

ਇਸ ਸੰਸਾਰ ਦੇ ਸੁਖ ਅਭਿਲਾਖੀ ਪੁਰਖਾਂ ਨੇ ਚੰਦਰਮਾਂ ਦੀ ਚਾਂਦਨੀ, ਚੰਦਨ ਦਾਂ ਲੇਪ ਅਤੇ ਕਤਕ ਦੇ ਮਹੀਨੇ ਨੂੰ ਸੀਤਲ ਕਰਕੇ ਅੰਗੀਕਾਰ ਕੀਤਾ ਹੈ, ਜਿਸ ਤੇ ਕਈ ਕਵੀਆਂ ਅਤੇ ਕਾਵ ਸ਼ਾਸ਼ਤ੍ਰਾਂ ਦੇ ਕਰਤਾ ਨੇ ਇਨ੍ਹਾਂ ਵਸਤੂਆਂ ਨੂੰ ਸ਼ਾਂਤ ਪਰਾਪਤ ਕਰਨ ਦਾ ਸਾਧਨ ਪ੍ਰਗਟ ਕੀਤਾ ਹੈ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਇਨ੍ਹਾਂ ਪੁਰਖਾਂ ਨੂੰ ਆਪਣੇ ਚਿੱਤਾਂ ਦੇ ਸ਼ਾਂਤ ਰੱਖਣ ਦਾ ਸਾਧਨ ਇਸ ਪ੍ਰਕਾਰ ਕਥਨ ਕਰਦੇ ਹਨ। ਯਥਾ:-

### ਜੈਤਸਰੀ ਕੀ ਵਾਰ ਮਹਲਾ ੫

ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ॥ ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ॥

*ਅੰਗ ੭੦੯*

ਇਸ ਪਵਿੱਤਰ ਸਲੋਕ ਵਿੱਚ ਗੁਰੂ ਜੀ ਨੇ ਇਸ ਪ੍ਰਕਾਰ ਉਪਦੇਸ਼ ਕੀਤਾ ਹੈ ਕਿ ਹੇ ਭਾਈ ਪੁਰਖੋ ਚੰਦਰਮਾਂ ਦੀ ਚਾਂਦਨੀ ਅਤੇ ਚੰਦਨ ਦੇ ਲੇਪ ਅਤੇ ਸਰਦ ਰੁਤ ਦੀ ਪੌਣ ਤੇ ਜੋ ਤੁਸੀਂ ਸੀਤਲਤਾ ਮੰਨਦੇ ਹੋ ਸੋ ਠੀਕ ਨਹੀਂ ਹੈ ਕਿਉਂ ਜੋ ਉਸ ਤੇ ਭਾਵੇਂ ਸਰੀਰ ਨੂੰ ਤਾਂ ਕਿਸੇ ਕਦਰ ਸੀਤਲਤਾ ਪਰਤੀਤ ਹੁੰਦੀ ਹੈ ਪ੍ਰੰਤੂ ਆਤਮਾ ਦੀ ਤਪਤ ਉਸ ਤੇ ਦੂਰ ਨਹੀਂ ਹੁੰਦੀ, ਇਸ ਵਾਸਤੇ ਜੇ ਤੁਸੀਂ ਆਪਣੇ ਆਤਮਾ ਦੀ ਤਪਤ ਨੂੰ ਦੂਰ ਕਰਨਾ ਚਾਹੁੰਦੇ ਹੋ ਤਾਂ ਸਦਾ ਹੀ ਅਕਾਲ ਪੁਰਖ ਦਾ ਅਰਾਧਨ ਕਰੋ ਜਿਸ ਦੇ ਪ੍ਰਤਾਪ ਕਰਕੇ ਆਪ ਦਾ ਤਨ ਮਨ ਸ਼ਾਂਤੀ ਨੂੰ ਪਰਾਪਤ ਹੋਵੇ।

*ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾਂ ਭੀ ਸੰਸਾਰਕ ਪਦਾਰਥਾਂ ਦੀ ਪਰਾਪਤੀ ਨੂੰ ਸ਼ਾਂਤੀ ਦਾ ਸਾਧਨ ਜਾਣਨਗੇ?*

**ਚਲਦਾ**

—0—

*98159-85559*

# ਸਮੱਸਿਆ ਅਜੇ ਵੀ ਬਲਵਾਨ ਹੈ।

*ਸੰਪੂਰਨ ਸਿੰਘ*

"ਸੰਨ 1998 ਦੀ ਗੱਲ ਹੈ ਮੈਂ ਲੰਡਨ ਦੇ ਹਵਾਈ ਅੱਡੇ Heathrow ਤੋਂ, ਆਪਣੀ ਕੰਪਨੀ ਦਾ ਕੰਮ ਖਤਮ ਕਰਨ ਤੋਂ ਬਾਅਦ, ਭਾਰਤ ਵਾਪਸ ਆਉਣ ਦੀ ਫਲਾਈਟ, ਪਕੜਨੀ ਸੀ। ਪਰ ਹਵਾਈ ਅੱਡੇ ਤੇ ਪਹੁੰਚ ਕੇ ਮੈਨੂੰ ਪਤਾ ਲੱਗਿਆ ਕਿ ਕਿਸੇ ਤਕਨੀਕੀ ਖ਼ਰਾਬੀ ਦੇ ਕਾਰਨ ਫਲਾਈਟ ਤਿੰਨ ਘੰਟੇ ਲੇਟ ਚਲ ਰਹੀ ਹੈ । ਲਿਹਾਜ਼ਾ ਹਵਾਈ ਅੱਡੇ ਤੇ ਹੀ ਵਕਤ ਕੱਟਣ ਲਈ, ਮੈਂ ਇੱਕ ਕਿਤਾਬ ਲੈਣੀ ਚਾਹੀ ਤੇ ਅਤੇ ਇਕ ਬੁੱਕ ਸਟਾਲ ਵੱਲ ਤੁਰ ਪਿਆ। ਉਥੇ ਬਹੁਤ ਸਾਰੀਆਂ ਸਜੀਆਂ ਕਿਤਾਬਾਂ ਵਿੱਚੋਂ ਇੱਕ ਕਿਤਾਬ ਤੇ ਮੇਰੀ ਨਜ਼ਰ ਜਿਵੇਂ ਅਟਕ ਜਿਹੀ ਗਈ। ਕਿਤਾਬ ਦਾ ਨਾਂ ਸੀ, 'My Days In India' । ਇਹ ਕਿਤਾਬ Claridon Press ਨੇ 1916 ਈ: ਵਿੱਚ ਛਾਪੀ ਸੀ ਜਦੋਂ ਪਹਿਲਾ ਵਿਸ਼ਵ ਯੁਧ ਚਲ ਰਿਹਾ ਸੀ।ਵਕਤ ਨੂੰ ਲਾਭ ਹੇਤੂ ਬਿਤਾਉਣ ਲਈ ਮੈਂ ਇਹ ਕਿਤਾਬ ਖ੍ਰੀਦ ਲਈ। ਇਸ 80 ਸਾਲਾ ਪੁਰਾਣੀ ਕਿਤਾਬ ਨੂੰ ਪੜ੍ਹਣ ਨਾਲ ਜੋ ਨਵੀਆਂ ਗੱਲਾਂ ਤੇ ਨਵੇਂ ਤੱਥ ਸਾਹਮਣੇ ਆਏ, ਉਨ੍ਹਾਂ ਸਭ ਨੂੰ ਮੈਂ ਆਪਣੇ ਪਾਠਕਾਂ ਨਾਲ ਸਾਂਝੇ ਕਰਨ ਦਾ ਚਾਹਵਾਨ ਹਾਂ।"

"ਇਸ ਕਿਤਾਬ ਦੇ ਲਿਖਾਰੀ 'Mr. C.H. Hall' ਬ੍ਰਿਟਿਸ਼ ਰਾਜ ਵੇਲੇ ਅੰਮ੍ਰਿਤਸਰ (ਪੰਜਾਬ) ਦੇ ਡਿਪਟੀ ਕਮਿਸ਼ਨਰ ਸਨ। ਉਨ੍ਹਾਂ ਦਾ ਕਾਰਜ ਕਾਲ 1872-1876 ਈਸਵੀ ਦਾ ਸੀ। ਉਸ ਸਮੇਂ ਦੇ ਗੁਜ਼ਰੇ ਹਾਲਾਤ ਦਾ ਵੇਰਵਾ ਹੀ, ਇਸ ਕਿਤਾਬ ਦਾ ਵਿਸ਼ਾ ਹੈ ਨਾਲ ਹੀ ਸਿੱਖ ਆਦਰਸ਼ਾਂ ਤੇ ਸਿੱਖ ਇਖਲਾਕ ਉਪਰ ਗਹਿਰੀ ਚਰਚਾ ਹੈ।

Mr. Hall ਲਿਖਦੇ ਹਨ, "ਸੰਨ 1873 ਈਸਵੀ ਵਿੱਚ ਹਿੰਦੁਸਤਾਨ ਦੇ ਵਾਈਸਰਾਏ 'Lord North Brook ਨੇ ਪ੍ਰਸ਼ਾਸਕੀ ਕੰਮਾਂ ਨਾਲ ਸੰਬੰਧਿਤ, ਬੰਬਈ ਅੰਦਰ ਇੱਕ ਮੀਟਿੰਗ ਪਹਿਲੀ ਮਾਰਚ, 1873 ਈ: ਨੂੰ ਬੁਲਾਈ ਸੀ, ਜਿਸ ਵਿੱਚ ਸ਼ਾਮਲ ਹੋਣ ਲਈ ਮੈਂ ਵੀ ਬੰਬਈ ਗਿਆ ਸੀ। ਇਹ ਇੱਕ ਹੰਗਾਮੀ ਮੀਟਿੰਗ ਸੀ, ਜਿਹੜੀ ਤਿੰਨ ਦਿਨ ਤੱਕ ਲਗਾਤਾਰ ਚੱਲੀ ਤੇ ਪ੍ਰਸ਼ਾਸਕੀ ਮੀਟਿੰਗ ਤੋਂ ਵਿਹਲੇ ਹੋ ਕੇ ਚੌਥੇ ਦਿਨ, ਭਾਵ 4 ਮਾਰਚ ਨੂੰ ਲਾਰਡ ਆਮ ਲੋਕਾਂ ਦੀਆਂ ਤਕਲੀਫਾਂ ਸੁਣਦੇ ਰਹੇ ਪਰ ਉਸ ਦਿਨ ਕਾਫ਼ੀ ਲੰਮੇ ਸਮੇਂ ਤੱਕ ਉਹ ਸੰਸਕ੍ਰਿਤ ਦੇ ਵਿਦਵਾਨ 'ਪੰਡਿਤ ਗਿਰੀ ਰਾਜ' ਤੇ ਉਨ੍ਹਾਂ ਦੇ ਦੋ ਸਾਥੀਆਂ ਨਾਲ ਕਾਫ਼ੀ ਦੇਰ ਤਕ ਗੱਲਾਂ ਬਾਤਾਂ ਕਰਦੇ ਰਹੇ ਸਨ । ਮੀਟਿੰਗ ਦੇ ਦੌਰਾਨ ਵਾਇਸਰਾਏ ਦੇ ਨਿੱਜੀ ਸਕੱਤਰ ਵੀ ਇਸ ਮੀਟਿੰਗ ਵਿੱਚ ਹਾਜਰ ਸਨ। ਵਾਇਸਰਾਏ ਦੀ ਨਿੱਜੀ ਸਕੱਤਰ ਇਹੋ ਜਿਹੀਆਂ ਕਾਰਵਾਈਆਂ ਸ਼ਾਰਟ ਹੈਂਡ ਵਿੱਚ ਲਿਖਦੇ ਸੀ, ਅਤੇ ਬਾਅਦ ਵਿੱਚ ਲਾਂਗ ਹੈਂਡ ਵਿੱਚ ਲਿਖ ਕੇ ਲਾਰਡ ਵਾਇਸਰਾਏ ਅੱਗੇ ਪੇਸ਼ ਕਰਦੇ ਸਨ। ਉਨ੍ਹਾਂ ਦਿਨਾਂ ਵਿੱਚ ਇਹੀ ਦਫ਼ਤਰੀ ਕੰਮ ਕਰਨ ਦਾ ਇਕੋ ਇਕ ਤਰੀਕਾ ਸੀ। (ਟਾਈਪ ਰਾਈਟਰ ਮਸ਼ੀਨਾਂ ਸੰਨ 1883 ਈ: ਤੋਂ ਬਾਅਦ ਦਫ਼ਤਰਾਂ ਅੰਦਰ ਉਪਲੱਬਧ ਹੋ ਸਕੀਆਂ ਸਨ)। ਪੰਡਿਤ ਗਿਰੀ ਰਾਜ ਨੇ ਦੋ ਅਹਿਮ ਨੁਕਤਿਆਂ ਉੱਪਰ ਗੱਲਬਾਤ ਸ਼ੁਰੂ ਕੀਤੀ "ਮੇਰੀ ਪਹਿਲੀ ਅਪੀਲ ਇਹ ਹੈ ਕਿ ਅੰਗਰੇਜ਼ ਸਰਕਾਰ ਭਾਰਤ ਵਿੱਚ ਮਿਸ਼ਨਰੀ ਸਕੂਲ ਅਤੇ ਕਾਲਜ ਆਦਿ ਨਾ ਖੋਲੇ, ਸਗੋਂ ਭਾਰਤੀ ਲੋਕਾਂ ਨੂੰ, ਜਿਵੇਂ ਉਹ ਰਹਿ ਰਹੇ ਹਨ ਉਸੇ ਤਰ੍ਹਾਂ ਹੀ ਉਹਨਾਂ ਨੂੰ ਰਹਿਣ ਦਿਤਾ ਜਾਵੇ । ਦੂਜੀ ਅਪੀਲ ਹੈ, ਕਿ ਕੁਝ ਦਿਨ ਪਹਿਲਾਂ ਜਿਹੜੇ ਕੁਝ ਅਛੂਤ ਲੋਕਾਂ ਨੇ ਬੰਬਈ ਵਿੱਚ ਆਪਣਾ ਪਹਿਲਾ ਧਰਮ ਛੱਡ ਕੇ ਈਸਾਈ ਧਰਮ ਅਪਣਾ ਲਿਆ ਸੀ, ਇਸ ਕਾਰਣ ਲੋਕਾਂ ਵਿਚ ਬੇਚੈਨੀ ਫੈਲ ਰਹੀ ਹੈ ।ਇਸ ਬੇਚੈਨੀ ਨੂੰ ਰੋਕਣ ਲਈ ਕੋਈ ਨਾ ਕੋਈ ਉਪਰਾਲਾ ਜਰੂਰ ਕਰਨਾ ਚਾਹੀਦਾ ਹੈ।" ਲਾਰਡ ਇਹ ਸੁਣ ਕੇ ਥੋੜ੍ਹੀ ਦੇਰ ਚੁੱਪ ਰਹੇ ਤੇ ਫਿਰ ਕਾਫੀ ਸੋਚਣ ਤੋਂ ਬਾਅਦ ਉਨ੍ਹਾਂ ਨੇ ਪੰਡਿਤ ਜੀ ਨੂੰ ਇਹ ਸਵਾਲ ਪੁੱਛਿਆ,"ਪੰਡਿਤ ਜੀ, ਕੀ ਤੁਸੀਂ ਇਸ ਸਮੱਸਿਆ ਦਾ ਕੋਈ ਉਪਾਏ ਵੀ ਦੱਸ ਸਕਦੇ ਹੋ, ਜਿਸ ਨਾਲ ਸ਼ਾਂਤੀ ਦਾ ਵਾਤਾਵਰਣ ਬਣਿਆ ਰਹੇ ਤੇ ਲੋਕ ਸੁੱਖ ਦੀ ਜਿੰਦਗੀ ਜੀਅ ਸਕਣ। ਜਵਾਬ ਵਿੱਚ ਪੰਡਿਤ ਜੀ ਨੇ

ਥੋੜ੍ਹੀ ਜਿਹੀ ਖੁਲ ਲੈਂਦੇ ਹੋਏ ਨੇ ਕਿਹਾ "ਮੈਂ ਇਕ ਨਿਜੀ ਰਾਏ ਪੇਸ਼ ਕਰਨ ਦੀ ਇਜਾਜ਼ਤ ਚਾਹਾਂਗਾ ਜੇ ਲਾਰਡ ਇਸ ਚੀਜ਼ ਦੀ ਇਜਾਜ਼ਤ ਦੇਣ।" ਫਿਰ ਲਾਰਡ ਦੇ ਜੁਆਬ ਦਾ ਇੰਤਜ਼ਾਰ ਕੀਤੇ ਬਿਨਾ ਹੀ ਪੰਡਿਤ ਗਿਰੀ ਰਾਜ ਨੇ ਕਹਿਣਾ ਸੁਰੂ ਕੀਤਾ, "ਜੇ ਵੇਖਿਆ ਜਾਵੇ ਤਾਂ ਤੁਸੀਂ ਅੰਗਰੇਜ਼ ਕੋਈ ਬਹੁਤੀ ਸਿਆਣੀ ਕੌਮ ਨਹੀਂ ਹੋ, ਜਿਨ੍ਹਾਂ ਨੇ ਸਕੂਲਾਂ, ਕਾਲਜਾਂ ਰਾਹੀਂ ਹਰ ਐਰੇ ਗੈਰੇ ਲਈ ਗਿਆਨ ਪ੍ਰਾਪਤੀ ਦੇ ਰਸਤੇ ਖੋਲ੍ਹ ਦਿਤੇ ਹਨ। ਪੜ੍ਹ ਲਿਖ ਕੇ ਇਥੋਂ ਦੇ ਲੋਕ ਤੁਹਾਨੂੰ ਹੀ ਇਕ ਦਿਨ ਭਾਰਤ ਤੋਂ ਨਿਕਾਲ ਬਾਹਰ ਕਰਨਗੇ। ਸਾਨੂੰ ਬ੍ਰਾਹਮਣਾਂ ਨੂੰ ਦੇਖੋ ਅਸੀਂ ਬੜੇ ਮਾਣ ਨਾਲ ਕਹਿ ਸਕਦੇ ਹਾਂ ਕਿ ਅਸੀਂ ਭਾਰਤ ਵਾਸੀਆਂ ਉਪਰ ਹਜਾਰਾਂ ਸਾਲ ਰਾਜ ਕਰ ਸਕੇ ਹਾਂ । ਕਿਉਂਕਿ ਅਸੀਂ ਸਿਖਿਆ ਉੱਪਰ ਕੇਵਲ ਆਪਣਾ ਹੀ ਕਬਜਾ ਜਮਾਈ ਰੱਖਿਆ ਹੈ। ਮੁਗ਼ਲਾਂ ਨੇ ਵੀ ਇਸੇ ਤਰ੍ਹਾਂ ਕੀਤਾ ਸੀ ਅਤੇ ਲੰਮੇ ਸਮੇਂ ਤਕ ਰਾਜ ਕਰਦੇ ਰਹੇ ।ਉਨ੍ਹਾਂ ਨੇ ਵੀ ਸਕੂਲ ਕਾਲਜ ਨਾ ਖੋਲ੍ਹ ਕੇ ਕੇਵਲ ਮਦਰਸਿਆਂ ਵਿਚ ਹੀ ਪੜ੍ਹਾਈ ਕਰਨ ਦੀ ਇਜਾਜ਼ਤ ਦਿਤੀ ਸੀ ਜੋ ਅਲਫ਼-ਬੇ ਦੀ ਪੜ੍ਹਾਈ ਤਕ ਸੀਮਿਤ ਰਹੀ ਹੈ । ਉਚੇਰੀ ਪੜ੍ਹਾਈ ਸਿਰਫ਼ ਚੰਦ ਘਰਾਣੇ ਹੀ ਕਰ ਸਕਦੇ ਸਨ। ਪੜ੍ਹ ਲਿਖ ਕੇ ਮਨੁੱਖ ਸਿਆਣੇ ਅਤੇ ਸੂਝਵਾਨ ਹੋ ਜਾਂਦੇ ਹਨ ਤੇ ਫੇਰ ਬੇਕਾਬੂ ਹੋ ਜਾਂਦੇ ਹਨ।"

ਗਿਰੀ ਰਾਜ ਦੇ ਇਹ ਕੁਬੋਲ ਸੁਣ ਕੇ , Lord Brook ਦੇ ਚੇਹਰੇ ਉਪਰ ਆਏ ਭਾਵ ਬਹੁਤ ਹੀ ਕਰੁਣਾਮਈ ਹੋ ਗਏ ਸਨ ।Lord ਸੋਚਣ ਲਗੇ ਕਿ ਪੰਡਿਤ ਜੀ ਨੇ ਤਾਂ ਅੰਗਰੇਜ਼ ਸੋਚਣੀ ਨੂੰ ਹੀ ਗਲਤ ਸਮਝਿਆ ਹੈ । ਪਰ ਉਹ ਕ੍ਰੋਧਿਤ ਨਾਂ ਹੋਏ ਅਤੇ ਕੇਵਲ ਅਪਣੇ ਨਿਜੀ ਸਕੱਤਰ ਮਿਸਟਰ ਵੁਲਫ ਨੂੰ Short hand notes ਲਿਖਣ ਤੋਂ ਮਨ੍ਹਾਂ ਕਰ ਦਿੱਤਾ ਅਤੇ ਨਾਲ ਹਦਾਇਤ ਵੀ ਕੀਤੀ ਕਿ ਉਹ ਉਥੇ ਹਾਜਰ ਰਹਿ ਕੇ ਪੰਡਿਤ ਜੀ ਦੀਆਂ ਦਿਲਚਸਪ ਗੱਲਾਂ ਨੂੰ ਸੁਣਦੇ ਰਹਿਣ। ਪੰਡਤ ਗਿਰੀ ਰਾਜ ਨੇ ਇੱਕ ਹੋਰ ਸਲਾਹ ਦਿੰਦੇ ਹੋਏ ਕਿਹਾ, "ਲਾਰਡ ਡਲਹੌਜੀ ਨੇ ਸੰਨ 1850 ਈ: ਵਿੱਚ ਜਿਹੜਾ ਇਕ ਕਾਨੂਨ (Lex Locii Act) ਲਾਗੂ ਕਿਤਾ ਸੀ, ਉਸਨੂੰ ਹੁਣ ਮਨਸੂਖ਼ ਕੀਤਾ ਜਾਣਾ ਚਾਹੀਦਾ ਹੈ ।ਇਸ ਨਵੇਂ ਕਾਨੂੰਨ ਦੇ ਬਣਨ ਤੋਂ ਪਹਿਲਾਂ ਕੋਈ ਵੀ ਭਾਰਤ ਵਾਸੀ ਅਗਰ ਆਪਣਾ ਧਰਮ ਬਦਲਦਾ ਸੀ ਤਾਂ ਉਹ ਆਪਣੀ ਪਿਤਰੀ ਜ਼ਮੀਨ ਅਤੇ ਜਾਇਦਾਦ ਉਪਰੋਂ ਅਪਣਾਂ ਹੱਕ ਗੁਆ ਲੈਂਦਾ ਸੀ। ਪਰ ਇਸ ਐਕਟ ਦੇ ਲਾਗੂ ਹੋਣ ਉਪਰੰਤ ਉਸ ਦੇ ਅਜਿਹੇ ਹੱਕ ਰਾਖਵੇਂ ਕਰ ਦਿੱਤੇ ਗਏ ਹਨ। ਇਸ ਕਰਕੇ ਬਹੁਤੇ ਲੋਕਾਂ ਨੇ ਇਸ ਐਕਟ ਦਾ ਸਹਾਰਾ ਲੈ ਕੇ ਆਪਣਾ ਧਰਮ ਬਦਲਣ ਦੀ ਦਲੇਰੀ ਕਰ ਰਹੇ ਹਨ, ਜਿਸ ਦਾ ਨਤੀਜਾ ਇਹ ਨਿਕਲ ਰਿਹਾ ਹੈ ਕਿ ਹਰ ਆਉਣ ਵਾਲਾ ਦਿਨ ਬੇਚੈਨੀ ਦਾ ਕਾਰਣ ਬਣ ਰਿਹਾ ਹੈ ।" ਲਾਰਡ ਨੇ ਪੰਡਿਤ ਜੀ ਨੂੰ ਹੱਸ ਕੇ ਜਵਾਬ ਵਿੱਚ ਕਿਹਾ, "ਮੈਂ ਤੁਹਾਡੀ ਸਲਾਹ ਨੂੰ ਰਾਖਵਾਂ ਰੱਖ ਰਿਹਾ ਹਾਂ।" ਸਾਡੀ ਗੱਲ ਬਾਤ ਨੂੰ ਮਿਸਟਰ ਵੁਲਫ ਨੇ ਲਿਖਣਾ ਬੰਦ ਕਰ ਦਿੱਤਾ ਹੈ । ਮੇਰਾ ਭਾਵ ਇਹ ਹੈ ਕਿ ਸਾਡੀ ਅੱਜ ਦੀ ਗੁਫਤਗੂ ਸਾਡੀ ਨੇੜਤਾ ਕਾਰਨ ਹੋ ਰਹੀ ਹੈ ਅਤੇ ਸਰਕਾਰੀ ਰਿਕਾਰਡ ਵਿੱਚ ਇਸ ਦਾ ਕੋਈ ਜ਼ਿਕਰ ਉਲੇਖਿਆ ਨਹੀਂ ਜਾਏਗਾ।" ਇਤਨਾ ਕਹਿ ਕਿ ਵਾਇਸਰਾਏ ਆਪਣੀ ਕੁਰਸੀ ਤੋਂ ਖੜੇ ਹੋ ਗਏ ਅਤੇ ਪੰਡਿਤ ਜੀ ਨਾਲ ਹੱਥ ਮਿਲਾਇਆ ਤੇ ਇਹ ਮੀਟਿੰਗ ਖਤਮ ਹੋ ਗਈ।

ਅਗਲੇ ਦਿਨ 5 ਮਾਰਚ 1873 ਨੂੰ Lord Brook ਕਲੱਕਤੇ ਤੋਂ ਆਏ ਹੋਏ ਆਪਣੇ ਮਿਤਰ ਨੂੰ ਬੜੇ ਪਿਆਰ ਨਾਲ ਮਿਲੇ ਸਨ। ਉਸ ਨੂੰ ਵੇਖ ਕੇ ਉਹ ਖੁਸ਼ ਹੋਏ ਸਨ। ਸ਼ਿਸ਼ਟਾਚਾਰ ਨਿਭਾਉਣ ਉਪਰੰਤ ਉਨ੍ਹਾਂ ਗਲ ਤੋਰੀ ਸੀ , "ਦਬਿੰਦਰ ਜੀ, ਕੰਮ ਕਰਨ ਸਮੇਂ ਆਪਣੇ ਕਾਨੂੰਨੀ ਜਾਂ ਇਖ਼ਲਾਕੀ ਫ਼ਰਜ਼ਾਂ ਦੀ ਠੀਕ ਢੰਗ ਨਾਲ ਅਦਾਇਗੀ ਮੇਰੇ ਲਈ ਬਹੁਤ ਜ਼ਰੂਰੀ ਹੈ ਪਰ ਕਈ ਦਫ਼ਾ ਮਨ ਖਿਝ ਜਾਂਦਾ ਹੈ ਤੇ ਫਿਰ ਅਜਿਹੇ ਮੌਕਿਆਂ ਤੇ ਮੈਨੂੰ ਤੁਹਾਡੇ ਜਿਹੇ ਮਿਤਰ ਦੀ ਲੋੜ ਰਹਿੰਦੀ ਹੈ ਜਿਸ ਅਗੇ ਮੈਂ ਲੋੜ ਪੈਣ ਤੇ ਆਪਣਾ ਜੀ ਹਲਕਾ ਕਰ ਸਕਦਾ ਹਾਂ। 'In fact you are a friend before whom I may think aloud' ਅਜ ਵੀ ਮੈਂ ਕੁਛ ਅਜਿਹੀ ਸਥਿਤੀ ਵਿਚੋਂ ਗੁਜ਼ਰ ਰਿਹਾ ਹਾਂ, ਜਿਸ ਲਈ ਮੈਂ ਤੁਹਾਡੇ ਨਾਲ ਕੁਛ ਪ੍ਰਸ਼ਾਸਕੀ ਗਲਾਂ ਸਾਂਝਿਆਂ ਕਰਨਾ ਚਾਹਾਂਗਾ। ਮੈਨੂੰ ਪਤਾ ਹੈ ਕਿ ਤੁਸੀ ਇਕ ਅਛੇ ਸਰੋਤੇ ਬਣ ਕੇ ਮੈਨੂੰ ਸੁਣੋਗੇ।"

"ਕਲ ਦੀ ਗੱਲ ਹੈ, ਕਿ ਮੇਰੇ ਦਫ਼ਤਰ ਵਿਚ, ਸਮਾਜ ਦੇ ਵਖ ਵਖ ਅਦਾਰਿਆਂ ਤੋਂ ਆਏ ਪ੍ਰਤਿਨਿਧੀਆਂ ਨਾਲ ਮੇਰੀ ਮੁਲਾਕਾਤ ਹੁੰਦੀ ਰਹੀ ਹੈ। ਆਮ ਲੋਕਾਂ ਦੀਆਂ ਤਕਲੀਫ਼ਾਂ ਸੁਣੀਆਂ ਅਤੇ ਉਨ੍ਹਾਂ ਉਪਰ ਵਿਚਾਰ ਹੁੰਦਾ ਰਿਹਾ ਹੈ। ਪਰ ਕੁਛ ਅਜੇਹੇ ਵਿਦਵਾਨ ਵੀ ਮਿਲੇ ਜੋ ਮਿਸ਼ਨਰੀ ਸਕੂਲ ਤੇ ਕਾਲਜ ਖੋਲ੍ਹਣ ਤੇ ਇਤਰਾਜ ਕਰਦੇ ਸਨ। ਉਹ ਨਹੀਂ ਚਾਹੁੰਦੇ ਕਿ ਬ੍ਰਿਟਿਸ਼ ਸਰਕਾਰ ਰੇਲ ਗਡੀਆਂ ਤੇ ਆਵਾਜਾਈ ਦੇ ਸਾਧਨਾਂ ਨਾਲ ਲੋਕਾਂ ਲਈ ਸਹੂਲਤਾਂ ਮੁਹਈਆ ਕਰੇ ਪਰ ਸਾਡੀ ਮਹਾਰਾਣੀ Victoria ਦੇ ਆਦੇਸ਼ ਹਨ ਕਿ ਜਲਦੀ ਤੋਂ ਜਲਦੀ ਹੀ ਲੋਕਾਂ ਨੂੰ ਵਹਿਮ, ਭਰਮ, ਟੂਣੇ, ਟੱਪੇ, ਮਨੁੱਖੀ ਕੁਰਬਾਨੀਆਂ, ਸਤੀ ਪ੍ਰਥਾ ਵਰਗੀਆਂ ਘਿਨੋਣੀਆਂ ਰਸਮਾਂ ਤੋਂ ਆਜ਼ਾਦੀ ਦਿਵਾਈ ਜਾਵੇ। Queen Victoria ਦੇ ਪਤੀ Prince Albert ਦੀ ਮੌਤ 1861 ਈ: ਵਿੱਚ ਹੋ ਗਈ ਸੀ। ਉਸ ਦੇ ਸੋਗ ਵਿਚ ਮਹਾਰਾਨੀ ਅੱਜ ਵੀ ਕਾਲਾ ਲਿਬਾਸ ਪਹਿਨ ਕੇ ਸੋਗ ਮਨਾ ਰਹੀ ਹੈ। ਬਰਤਾਨੀਆ ਦੀ ਜਨਤਾ ਉਸ ਨੂੰ ਦਿਲੋਂ ਪਿਆਰ ਕਰਦੀ ਹੈ। ਉਸ ਦੀ ਹੀ ਪਾਲਿਸੀ ਹੈ ਕਿ ਇੰਗਲੈਂਡ ਦੀ ਹਰ ਕਲੋਨੀ ਵਿੱਚ ਵੱਸਦੀ ਮਨੁੱਖਤਾ ਨੂੰ ਸ਼ਿਕਸ਼ਿਤ ਕੀਤਾ ਜਾਵੇ। **Education is the most powerful weapon one can use to change the world.** ਮੈਂ ਉਸ ਦੀਆਂ ਪਾਲਿਸੀਆਂ ਨੂੰ ਨੇਪਰੇ ਚਾੜ੍ਹਨ ਲਈ ਵਚਨਬੱਧ ਹਾਂ । ਇਹ ਮੇਰੀ ਜ਼ਿਮੇਵਾਰੀ ਹੈ ।

ਹਿੰਦੁਸਤਾਨ ਆਉਣ ਤੋਂ ਪਹਿਲਾਂ, ਮੈਂ ਭਾਰਤ ਬਾਰੇ ਕਾਫੀ ਜਾਣਕਾਰੀ ਹਾਸਲ ਕਰਦਾ ਰਿਹਾ ਹਾਂ। ਸਾਰੇ ਮੁਗਲ ਸਮਰਾਟਾ ਦੀਆਂ ਜੀਵਨੀਆਂ ਪੜ੍ਹਿਆਂ ਹਨ। ਸ਼ਿਵਾਜੀ ਮਰਾਠਾ ਦੀ ਜੀਵਨੀ ਵੀ ਪੜ੍ਹੀ ਹੈ। ਪੈਰ ਦੇ ਅੰਗੂਠੇ ਨਾਲ, ਪੰਡਿਤ ਗੰਗਾ ਭਟ ਨੇ ਉਸ ਨੂੰ ਰਾਜ ਤਿਲਕ ਕੀਤਾ ਸੀ ਕਿਓਕਿ ਸ਼ਿਵਾਜੀ ਮਰਾਠਾ ਇਕ ਨੀਵੀਂ ਜਾਤ ਤੋਂ ਸੀ। ਇਹ ਗੁਨਾਹ ਸੀ ਜਿਸ ਨੂੰ ਬ੍ਰਿਟਿਸ਼ ਬੁਧੀਜੀਵੀ ਨਕਾਰਦੇ ਹਨ। ਮੈਂ ਗੁਰੂ ਗੋਬਿੰਦ ਸਿੰਘ ਦੇ ਅਦਰਸ਼ਾਂ ਦਾ ਵੀ ਬੜੀ ਬਾਰੀਕੀ ਨਾਲ ਮੁਤਾਲਿਆ ਕਰਦਾ ਰਿਹਾ ਹਾਂ। ਉਹ ਸਹੀ ਮਾਨਿਆਂ ਵਿਚ ਲੋਕ ਰਾਜ ਦੇ ਵਿਸ਼ਵਾਸੀ ਸਨ। ਲੋਕ ਰਾਜ ਨੂੰ ਸਥਾਪਤ ਕਰਨ ਦਾ ਖਿਆਲ ਯੁਨਾਨੀਆਂ ਨੂੰ ਯਸੂ ਮਸੀਹ ਤੋਂ 508 ਸਾਲ ਪਹਿਲਾਂ ਆਇਆ ਸੀ । ਉਦੋਂ Greek City State (Polis) ਹੋਂਦ ਵਿਚ ਆਈ ਸੀ ਪਰ ਥੋੜੇ ਸਮੇਂ ਲਈ ਇਹ ਰਹੀ ਸੀ । ਇੰਗਲੈਂਡ ਦੀ Parliament 1707 ਈ: ਵਿੱਚ ਹੋਂਦ ਵਿਚ ਆਈ ਜੋ ਦੁਨਿਆਂ ਦੀ ਪਹਿਲੀ Democracy ਹੈ। ਇਹ ਲੋਕ ਰਾਜ ਦੀ ਪ੍ਰਥਾ ਅਜ ਦੇ ਦਿਨ ਵੀ ਚਲ ਰਹੀ ਹੈ।" **Lord Brook** ਨੇ ਆਪਣੀ ਗਲ ਜਾਰੀ ਰਖੀ ਤੇ ਬੋਲੇ, "ਭਾਰਤ ਆਉਣ ਤੋਂ ਪਹਿਲਾਂ ਮੈਂ ਕੁਛ ਸਮਾਂ ਫ੍ਰਾਂਸ ਵਿੱਚ ਰਿਹਾ ਹਾਂ। ਉਥੇ ਰਹਿੰਦਿਆਂ, ਫ੍ਰਾਸੀਸੀ ਜੁਬਾਨ ਵਿੱਚ ਲਿਖੀ ਇਕ ਕਿਤਾਬ, **'Travels in Mughal Empire by Francio Burner**, ਪੜ੍ਹਨ ਦਾ ਮੌਕਾ ਮਿਲਿਆ ਹੈ । ਇਸ ਦਾ ਲਿਖਾਰੀ ਸਮਰਾਟ ਔਰੰਗਜ਼ੇਬ ਦਾ ਫ੍ਰਾਂਸੀਸੀ ਡਾਕਟਰ ਸੀ। ਇਸ ਕਿਤਾਬ ਨੂੰ ਤੁਸੀਂ ਜ਼ਰੂਰ ਪੜ੍ਹੋ ਕਿ ਕਿਵੇਂ ਬਾਦਸ਼ਾਹ ਨੇ ਆਪਣੇ ਹੀ ਉਸਤਾਦ ਨੂੰ ਉਸ ਦੀਆਂ ਗਲਤੀਆਂ ਕਰਨ ਕਰਕੇ ਉਸ ਨੂੰ ਤਾੜਿਆ ਅਤੇ ਫੇਰ ਨੌਕਰੀ ਤੋਂ ਬਰਖਾਸਤ ਕਰਕੇ, ਹੱਜ ਵੱਲ ਰਵਾਨਾ ਕਰ ਦਿਤਾ ਸੀ। ਮੈਂ ਇਸ ਕਿਤਾਬ ਤੋਂ ਬੜਾ ਹੀ ਪ੍ਰਭਾਵਿਤ ਹੋਇਆ ਹਾਂ। ਇਸ ਕਿਤਾਬ ਦੇ ਅੰਗਰੇਜ਼ੀ ਤਰਜਮੇ ਵਾਲੀ ਕਾਪੀ ਮੈਂ ਜਲਦੀ ਹੀ ਤੁਹਾਨੂੰ ਕਲੱਕਤੇ ਭੇਜ ਦਿਆਂਗਾ।" ਹਰ ਸੂਝਵਾਨ ਸ਼ਾਸਕ ਨੂੰ ਇਹ ਕਿਤਾਬ ਇਕ ਅੱਛੀ ਸੇਧ ਦਿੰਦੀ ਹੈ ਭਾਵੇਂ ਉਹ ਸ਼ਾਸਕ ਕਿਸੇ ਸ਼ਹਿਰ ਦਾ Mayor ਹੈ ਜਾਂ ਕਿਸੇ ਮਹਿਕਮੇ ਦਾ ਨਾਜ਼ਿਮ ।

ਪਾਠਕ ਜਾਣਨਾ ਚਾਹੁੰਣਗੇ ਕਿ Lord North Brook ਦੇ ਨਿਜੀ ਦੋਸਤ ਕੌਣ ਸਨ ? ਇਹ ਸਨ, ਦਬਿੰਦਰ ਨਾਥ ਟੈਗੋਰ, ਜਿੰਨਾਂ ਨੂੰ ਬੰਗਾਲ ਦੇ ਲੋਕ ਇੱਜਤ ਵਜੋਂ ਮਹਾਂਰਿਸ਼ੀ ਕਹਿ ਕੇ ਵੀ ਸਤਿਕਾਰਦੇ ਸਨ। ਇਹ ਇੱਕ ਉਘੇ ਵਿਦਵਾਨ ਤੇ ਫਿਲਾਸਫਰ ਸਨ, ਜਿਹੜੇ ਆਪਣੇ ਲੜਕੇ ਸਤਿੰਦਰ ਨਾਥ ਟੈਗੋਰ ਪਾਸ ਬੰਬਈ ਆਏ ਹੋਏ ਸਨ। ਪਾਠਕਾਂ ਦੀ ਜਾਣਕਾਰੀ ਲਈ ਇਥੇ ਲਿਖਿਆ ਜਾ ਰਿਹਾ ਹੈ ਕਿ ਸਤਿੰਦਰ ਨਾਥ ਟੈਗੋਰ ਪਹਿਲਾ ਹਿੰਦੁਸਤਾਨੀ ਤੇ ਏਸ਼ੀਅਨ ਸੀ ਜਿਸਨੇ, ਆਈ. ਸੀ. ਐਸ. ਦੀ ਪ੍ਰੀਖਿਆ, ਸੰਨ 1862 ਈਸਵੀ ਵਿੱਚ ਪਾਸ ਕਰ ਲਈ ਸੀ। ਕਿਸੇ ਹਿੰਦੁਸਤਾਨੀ ਦਾ ICS ਦਾ ਇਮਤਿਹਾਨ ਪਾਸ ਕਰਨਾ, ਉਨ੍ਹਾਂ ਦਿਨਾਂ ਵਿੱਚ ਇੱਕ ਮਾਣ ਵਾਲੀ ਗੱਲ ਸੀ। ਉਸ ਦੀ ਪੋਸਟਿੰਗ ਸੰਨ 1864

ਈਸਵੀ ਵਿੱਚ ਬੰਬਈ ਵਿੱਚ ਹੋਈ ਸੀ। ਦਬਿੰਦਰ ਨਾਥ ਨੇ ਗੱਲਾਂ ਬਾਤਾਂ ਕਰਦਿਆਂ ਵਾਈਸਰਾਏ ਨਾਰਥ ਬਰੁੱਕ ਨੂੰ ਆਪਣੇ ਛੋਟੇ ਲੜਕੇ ਰੰਬਿੰਦਰ ਨਾਥ ਟੈਗੋਰ ਬਾਰੇ ਦੱਸਿਆ, ਕਿ ਉਸ ਦੀ ਇੱਛਾ ਸੀ ਕਿ ਉਹ ਅੰਮ੍ਰਿਤਸਰ ਸ਼ਹਿਰ ਵਿੱਚ ਜਾ ਕੇ ਉਥੇ ਵਸਦੇ ਸਿੱਖ ਸਮੂਹ ਵਿੱਚ ਕੁਝ ਚਿਰ ਰਹਿ ਕੇ ਉਨ੍ਹਾਂ ਦੀ ਰਹਿਣੀ ਬਹਿਣੀ ਤੇ ਸੰਸਕ੍ਰਿਤੀ ਨੂੰ ਸਮਝੇ। ਰਬਿੰਦਰ ਨਾਥ ਟੈਗੋਰ ਅਨੁਸਾਰ "ਸਿੱਖ ਕੌਮ, ਇਖਲਾਕੀ ਤੌਰ ਤੇ ਬਾਕੀ ਕੌਮਾਂ ਦੇ ਮੁਕਾਬਲੇ ਬਹੁਤ ਅੱਗੇ ਹੈ।" ਇਹ ਗੱਲ ਸੁਣ ਕੇ ਲਾਰਡ ਬਰੁੱਕ ਮੁਸਕਰਾ ਪਏ ਤੇ ਉਨ੍ਹਾਂ ਕਿਹਾ, "ਮੈਂ ਰਬਿੰਦਰ ਨੂੰ ਦਿੱਲੀ ਅੰਦਰ ਮਿਲ ਚੁੱਕਿਆ ਹਾਂ। ਉਹ ਤੁਹਾਡੇ ਨਾਲ ਅਮਨ ਕਮੇਟੀ ਦੀ ਮੀਟਿੰਗ ਵੇਲੇ ਆਇਆ ਸੀ। ਉਹ ਇੱਕ ਹੋਣਹਾਰ ਬਾਲਕ ਹੈ। ਘੱਟ ਬੋਲਦਾ, ਤੇ ਆਪਣਾ ਵਕਤ ਕੱਟਣ ਲਈ ਕੋਈ ਨਾ ਕੋਈ ਰਸਾਲਾ ਜਾਂ ਕਿਤਾਬ ਪੜ੍ਹਦਾ ਰਹਿੰਦਾ ਹੈ। ਉਸ ਨੇ ਜਰੂਰ ਸਿੱਖਾਂ ਬਾਰੇ ਕੁਝ ਪੜ੍ਹਿਆ ਹੋਣਾ ਹੈ ਤਾਂ ਹੀ ਉਹ ਸਿੱਖਾਂ ਵਿੱਚ ਰਹਿ ਕੇ ਆਪਣੀ ਪੜ੍ਹੀ ਹੋਈ ਜਾਣਕਾਰੀ ਦੀ ਪੁਸ਼ਟੀ ਕਰਨਾ ਚਾਹੁੰਦਾ ਹੈ।" ਇਨ੍ਹਾਂ ਕੁਝ ਕਹਿ ਕੇ ਲਾਰਡ ਵਾਈਸਰਾਏ ਖਾਮੋਸ਼ ਹੋ ਗਏ।

ਐਤਕੀਂ ਲਾਰਡ ਕਾਫੀ ਸਮਾਂ ਚੁੱਪ ਰਹੇ। ਉਹ ਸ਼ਾਇਦ ਮਨ ਹੀ ਮਨ ਵਿੱਚ ਇਤਿਹਾਸ ਦੇ ਪੰਨੇ ਫਰੋਲ ਰਹੇ ਸਨ। ਕੁਝ ਸਮੇਂ ਬਾਅਦ ਉਨ੍ਹਾਂ ਨੇ ਆਪਣੇ ਨਿੱਜੀ ਸਕੱਤਰ ਨੂੰ, ਮੈਨੂੰ ਬੁਲਾਉਣ ਲਈ ਭੇਜਿਆ।

ਉਨ੍ਹਾਂ ਦਾ ਨਿੱਜੀ ਸਕੱਤਰ Mr. Grevow Wolf ਅੰਗ੍ਰੇਜ਼ੀ, ਫ੍ਰਾਂਸੀਸੀ, ਉਰਦੂ ਤੇ ਫਾਰਸੀ ਜ਼ੁਬਾਨ ਲਿਖ ਤੇ ਬੋਲ ਲੈਂਦੇ ਸਨ। ਉਸਨੇ ਆ ਕੇ ਮੈਨੂੰ ਥੋੜ੍ਹੇ ਲਫ਼ਜ਼ਾਂ ਵਿੱਚ ਹੀ ਵਾਈਸਰਾਏ ਤੇ ਰਬਿੰਦਰ ਨਾਥ ਟੈਗੋਰ ਵਿੱਚ ਚੱਲਦੀ ਗੱਲ ਬਾਤ ਤੇ ਗੱਲਬਾਤ ਦੇ ਵਿਸ਼ੇ ਬਾਰੇ ਦੱਸਿਆ ਨਾਲੇ ਕਿਹਾ ਕਿ ਇਨ੍ਹਾਂ ਦੋਹਾਂ ਦੋਸਤਾਂ ਵਿੱਚ ਕੋਈ ਐਸੀ ਗੱਲਬਾਤ ਨਹੀਂ ਸੀ ਹੋ ਰਹੀ ਜਿਸ ਨੂੰ ਗੁਪਤ ਵਿਸ਼ਾ ਕਿਹਾ ਜਾ ਸਕੇ। Wolf ਤੋਂ ਜਲਦੀ ਗੱਲਬਾਤ ਦਾ ਵਿਸ਼ਾ ਸੁਣ ਕੇ ਮੈਂ ਫੌਰਨ ਹੀ ਲਾਰਡ ਵਾਈਸਰਾਏ ਦੇ ਕਮਰੇ ਵਿੱਚ ਚਲਾ ਗਿਆ ਤੇ ਉਨ੍ਹਾਂ ਦੇ ਇਸ਼ਾਰਾ ਕਰਨ ਤੇ ਇੱਕ ਖਾਲੀ ਕੁਰਸੀ ਤੇ ਬੈਠ ਗਿਆ। ਵਾਈਸਰਾਏ ਨੇ ਆਪਣੀ ਗੱਲਬਾਤ ਜਾਰੀ ਰੱਖੀ, "ਦਬਿੰਦਰ ਜੀ, ਤੁਸੀਂ ਰੱਬੀ ਠਾਕਰ ਨੂੰ ਅੰਮ੍ਰਿਤਸਰ ਜ਼ਰੂਰ ਭੇਜੋ। ਦਿੱਲੀ ਤੋਂ ਅੰਮ੍ਰਿਤਸਰ ਤੱਕ ਦੀ ਰੇਲ ਪੱਟੜੀ ਦੀ ਵਿਛਾਈ ਆਪਣੇ ਆਖਰੀ ਚਰਮ ਵਿੱਚ ਹੈ। ਸਰਕਾਰੀ ਅਫ਼ਸਰਾਂ ਦਾ ਅਨੁਮਾਨ ਹੈ ਕਿ ਦਿੱਲੀ ਤੋਂ ਪਹਿਲੀ ਰੇਲ ਗੱਡੀ ਜਿਸ ਨੂੰ ਤੁਸੀਂ ਇਤਿਹਾਸਕ ਗੱਡੀ ਵੀ ਕਹਿ ਸਕਦੇ ਹੋ, ਦਿਵਾਲੀ ਵਾਲੇ ਦਿਨ 20 ਅਕਤੂਬਰ 1873 ਨੂੰ ਅੰਮ੍ਰਿਤਸਰ ਸ਼ਾਮ ਦੇ 6 ਵਜੇ ਤੱਕ ਪਹੁੰਚ ਜਾਵੇਗੀ। ਤੁਸੀਂ ਉਸ ਗੱਡੀ ਵਿੱਚ, ਹਿੰਦ ਸਰਕਾਰ ਦੇ ਖ਼ੁਸੂਸੀ ਮਹਿਮਾਨ (Guest of Honour) ਹੋਵੋਗੇ। ਇਸ ਗੱਡੀ ਵਿੱਚ ਕੇਵਲ 4 ਡੱਬੇ ਹੋਣਗੇ। ਇੱਕ ਡੱਬੇ ਵਿੱਚ ਤੁਸੀਂ ਅਤੇ ਰਬਿੰਦਰ ਨਾਥ ਅਤੇ ਤੁਹਾਡੇ ਨਾਲ ਨਾਰਦਰਨ ਰੇਲਵੇ ਦੇ ਦੋ ਅਫ਼ਸਰ ਯਾਤਰਾ ਕਰਨਗੇ। ਦੂਸਰੇ ਤੇ ਤੀਸਰੇ ਡੱਬੇ ਵਿੱਚ ਦਿੱਲੀ ਦੇ ਵੱਡੇ ਵਪਾਰੀ ਤੇ ਪਤਵੰਤੇ ਸ਼ਹਿਰੀ ਹੋਣਗੇ। ਚੌਥੇ ਡੱਬੇ ਵਿੱਚ ਯੂਰੋਪੀਅਨ ਫੌਜੀ, ਰੇਲ ਗੱਡੀ ਦੀ ਹਿਫਾਜਤ ਲਈ ਹੋਣਗੇ। ਇਸ ਗੱਡੀ ਨੂੰ, ਸਿਰਫ਼ ਇੱਕ ਇੰਜਣ (ਭਾਫ਼ ਨਾਲ ਚੱਲਣ ਵਾਲਾ) ਖਿਚੇਗਾ। ਇਸ ਗੱਡੀ ਦੇ ਸਵਾਗਤ ਦਾ ਇੰਤਜਾਮ ਡਿਪਟੀ ਕਮਿਸ਼ਨਰ ਅੰਮ੍ਰਿਤਸਰ, ਸੀ.ਐਚ.ਹਾਲ. ਜੋ ਹੁਣ ਤੁਹਾਡੇ ਸਾਹਮਣੇ ਬੈਠੇ ਹਨ, ਇਹ ਕਰਨਗੇ। ਇਤਨਾ ਕਹਿ ਕੇ ਵਾਈਸਰਾਏ ਚੁੱਪ ਕਰ ਗਏ। ਇਸ ਗੱਡੀ ਵਿੱਚ ਯਾਤਰਾ ਕਰਨ ਲਈ ਦਬਿੰਦਰ ਨਾਥ ਨੇ ਖੁਸ਼ੀ ਨਾਲ ਆਪਣੀ ਸਹਿਮਤੀ ਜਤਾਈ। ਲਾਰਡ ਵਾਈਸਰਾਏ ਨੇ ਮੇਰੇ ਵੱਲ ਵੇਖਿਆ। ਮੈਂ ਉਨ੍ਹਾਂ ਦਾ ਇਸ਼ਾਰਾ ਫੌਰਨ ਸਮਝ ਗਿਆ। ਆਪਣੀ ਕੁਰਸੀ ਛੱਡ ਕੇ ਮੈਂ ਖੜਾ ਹੋ ਗਿਆ, ਤੇ ਉਨ੍ਹਾਂ ਤੋਂ ਉਸ ਕਮਰੇ ਤੋਂ ਬਾਹਰ ਜਾਣ ਦੀ ਇਜ਼ਾਜਤ ਮੰਗੀ ਜਿਸ ਵਿੱਚ ਅਸੀਂ ਤਿੰਨੋ ਉਸ ਵੇਲੇ ਬੈਠੇ ਸੀ। ਇਸ ਉਪਰੰਤ ਲਾਰਡ ਵਾਈਸਰਾਏ ਨੇ ਖੜੇ ਹੋ ਕੇ ਮੇਰੇ ਨਾਂਲ ਹੱਥ ਮਿਲਾਇਆ ਤੇ ਕਿਹਾ "I like young Rabinder Nath Tagore , take care" ਇਸ ਤਰ੍ਹਾਂ ਰਬਿੰਦਰ ਨਾਥ ਟੈਗੋਰ ਦੀ ਪਹਿਲੀ ਅਮ੍ਰਿਤਸਰ ਯਾਤਰਾ 20 ਅਕਤੂਬਰ 1873 ਨੂੰ ਹੋਈ ਇਹ ਯਾਤਰਾ ਸਰਕਾਰੀ ਪੱਧਰ ਤੇ ਸੀ।

ਮਿਸਟਰ ਸੀ.ਐਚ. ਹਾਲ ਅੱਗੇ ਲਿਖਦੇ ਹਨ ਕਿ ਵਾਈਸਰਾਏ ਦੀ ਮੀਟਿੰਗ ਤੋਂ ਵਿਹਲਾ ਹੋ ਕਿ ਮੈਂ ਉਸ ਸ਼ਾਮ, ਮਿਸਟਰ ਗਰੀਵੋ ਵੂਲਫ਼ ਨਾਲ ਬਹੁਤ ਰਾਤ ਗਏ ਤੱਕ ਭਾਰਤ

ਦੇ ਨਿਵਾਸੀਆਂ ਦੀਆਂ ਸਮਸਿਆਵਾਂ ਬਾਰੇ ਗੱਲਾਂ ਬਾਤਾਂ ਕਰਦਾ ਰਿਹਾ ਸੀ। ਬੰਬਈ ਤੋਂ ਥਾਣਾ ਤੱਕ ਚੱਲਣ ਵਾਲੀ ਪਹਿਲੀ ਰੇਲ ਗੱਡੀ ਸੰਨ 1850 ਈ: ਵਿੱਚ ਚੱਲੀ ਸੀ। ਉਦੋਂ ਮੈਂ ਬ੍ਰਿਟਿਸ਼ ਈਸਟ ਇੰਡੀਆ ਕੰਪਨੀ ਦੇ ਬੰਬਈ ਆਫਿਸ ਵਿੱਚ ਇੱਕ ਅਧਿਕਾਰੀ ਸੀ। ਹੁਣ 23 ਸਾਲਾਂ ਦੇ ਛੋਟੇ ਜਿਹੇ ਸਮੇਂ ਵਿੱਚ ਰੇਲ ਪਟੜੀ ਅੰਮ੍ਰਿਤਸਰ ਦੇ ਸ਼ਹਿਰ ਪਹੁੰਚ ਰਹੀ ਸੀ। ਭਾਰਤ ਵਿੱਚ ਰੇਲਾਂ ਤੇ ਸੜਕਾਂ ਦਾ ਜ਼ਾਲ ਵਿਛ ਰਿਹਾ ਸੀ ਪਰ ਇਥੋਂ ਦੇ ਉੱਚ ਜਾਤੀ ਦੇ ਬ੍ਰਾਹਮਣ ਖੁਸ਼ ਨਹੀਂ ਸਨ। ਉਹ ਨਹੀਂ ਚਾਹੁੰਦੇ ਸਨ ਕਿ ਸੰਸਾਰ ਦੇ ਇਸ ਭਾਗ ਵਿੱਚ ਵਸਦੇ ਲੋਕਾਂ ਨੂੰ ਵਿਗਿਆਨਕ ਖੋਜਾਂ ਦਾ ਲਾਭ ਪਹੁੰਚੇ।ਉਦੋਂ ਮੈਨੂੰ ਅਮਰੀਕਾ ਦੇ ਰਾਸ਼ਟਰਪਤੀ ਇਬਰਾਹਿਮ ਲਿੰਕਨ ਦਾ ਇਕ ਕਥਨ ਯਾਦ ਆਇਆ ਜਿਹੜਾ ਉਨ੍ਹਾਂ ਨੇ ਆਪਣੀ Senate ਨੂੰ 6 Dec 1865 ਵਿੱਚ ਕਿਹਾ ਸੀ 'ਅਸੀਂ ਜਿਤਨਾ ਉਚਾ ਉਡਾਂਗੇ, ਉਤਨਾ ਹੀ ਨਾ ਉਡਣ ਵਾਲਿਆ ਨੂੰ ਨਿਕੇ ਨਿਕੇ ਦਿਸਾਂਗੇ' ।ਇਹ ਸ਼ਬਦ ਲਿੰਕਨ ਨੇ Mayor Aboliton of Slavery in America ਦੇ Act ਬਣਨ ਵੇਲੇ ਕਹੇ ਸੀ।

ਮੈਂ ਮਿਸਟਰ ਵੁਲਫ ਤੋਂ , 'Travels in Mughal Empire ' ਨਾਮਕ ਕਿਤਾਬ ਲੈ ਕੇ ਕਾਫ਼ੀ ਦੇਰ ਰਾਤ ਤੱਕ ਪੜ੍ਹਦਾ ਰਿਹਾ। ਇਸ ਕਿਤਾਬ ਦੇ ਪੰਨੇ 230 ਤੋਂ 250 ਤੱਕ ਦੇ ਔਰੰਗਜੇਬ ਦੇ ਉਹ ਕਥਨ ਪੜ੍ਹੇ ਹਨ ਜਿਹੜੇ ਉਸ ਨੇ ਆਪਣੇ ਉਸਤਾਦ ਮੁੱਲਾ ਸਾਲਹਿ ਨੂੰ ਕਹੇ ਸਨ। ਔਰੰਗਜੇਬ ਦੀ ਪੂਰੀ ਸਪੀਚ ਨੂੰ Francio Burner ਨੇ ਆਪਣੇ ਸ਼ਬਦਾਂ ਵਿੱਚ ਬਿਆਨ ਕੀਤਾ ਹੈ ਜਿਸ ਨੂੰ ਮੈਂ ਇਥੇ ਆਪਣੇ ਪਾਠਕਾਂ ਅੱਗੇ ਪੇਸ਼ ਕਰਨ ਦੀ ਇਜ਼ਾਜਤ ਮੰਗ ਰਿਹਾ ਹਾਂ। 'Francio Burner ਔਰੰਗਜੇਬ ਦਾ ਫ੍ਰਾਂਸੀਸੀ ਡਾਕਟਰ ਸੀ ਤੇ ਉਨ੍ਹਾਂ ਪਾਸ 12 ਸਾਲ ਕੰਮ ਕਰਦਾ ਰਿਹਾ ਸੀ' । ਔਰੰਗਜੇਬ ਨੇ ਮੁਲਾ ਸਾਲਹਿ ਨੂੰ ਝਿੜਕ ਕੇ ਪੁਛਿਆ ਸੀ, "ਉਹ ਕਿਹੜੀ ਵਿਦਿਆ ਸੀ ਜੋ ਮੈਂ ਤੁਹਾਡੇ ਪਾਸੋਂ ਪ੍ਰਾਪਤ ਕੀਤੀ। ਸਮਰਾਟ ਨੇ ਆਪਣੇ ਉਸਤਾਦ ਨੂੰ ਗਿਲਾ ਕੀਤਾ,"ਕੀ ਮੇਰੇ ਅਧਿਆਪਕ ਦਾ ਇਹ ਫਰਜ ਨਹੀਂ ਸੀ ਬਣਦਾ ਕਿ ਉਹ ਮੈਨੂੰ ਸੰਸਾਰ ਦੀਆਂ ਸਾਰੀਆਂ ਕੌਮਾਂ ਦੀਆਂ ਪ੍ਰਸਿੱਧ ਵਿਸ਼ੇਸ਼ਤਾਵਾਂ, ਉਨ੍ਹਾਂ ਦੇ ਸੋਮਿਆਂ ਅਤੇ ਸੱਤਾ , ਉਨ੍ਹਾਂ ਦੀ ਲੜਾਈ ਦੀਆਂ ਵਿਧੀਆਂ, ਰਹਿਣੀ ਸਹਿਣੀ, ਧਰਮ, ਰਾਜ ਦੇ ਰੂਪ ਅਤੇ ਦਿਲਚਸਪੀਆਂ, ਰਿਆਸਤਾਂ ਦੇ ਮੁੱਢ, ਤਰੱਕੀ ਅਤੇ ਤਰੁਟੀ, ਇਤਿਹਾਸ ਦੇ ਬਾਕਾਇਦਾ ਅਧਿਯਨ ਰਾਹੀਂ ਉਨ੍ਹਾਂ ਘਟਨਾਵਾਂ ਹਾਦਸੇ ਜਾਂ ਗਲਤੀਆਂ, ਜਿਨ੍ਹਾਂ ਕਾਰਨ ਤਬਦੀਲੀਆਂ ਅਤੇ ਪ੍ਰਤੀਕਰਮ ਹੋਏ, ਤੋਂ ਮੈਨੂੰ ਜਾਣੂ ਕਰਾਂਉਦੇ।" ਉਸ ਨੇ ਕਿਹਾ,"ਕਿ ਬਾਦਸ਼ਾਹ ਲਈ ਆਲੇ ਦੁਆਲੇ ਦੀਆਂ ਕੌਮਾਂ ਦੀਆਂ ਬੋਲੀਆਂ ਦਾ ਗਿਆਨ ਬਹੁਤ ਜ਼ਰੂਰੀ ਨਹੀਂ ਹੈ ? ਪਰ ਤੁਸੀਂ ਤਾਂ ਮੈਨੂੰ ਕੇਵਲ ਅਰਬੀ ਹੀ ਲਿਖਣੀ ਪੜ੍ਹਨੀ ਸਿਖਾਈ, ਇਸ ਗੱਲ ਵੱਲ ਧਿਆਨ ਨਾਂ ਦਿੰਦੇ ਹੋਏ ਕਿ ਬਾਦਸ਼ਾਹ ਲਈ ਹੋਰ ਕਿੰਨੇ ਹੀ ਵਿਸ਼ਿਆਂ ਦੀ ਲੋੜ ਹੈ। ਤੁਸੀਂ ਇਹ ਖਿਆਲ ਕੀਤਾ ਕਿ ਮੈਨੂੰ ਵਿਆਕਰਣ ਦਾ ਗਿਆਨ ਹੀ ਲੋੜੀਂਦਾ ਸੀ।" ਉਹ ਕਹਿੰਦਾ ਗਿਆ, "ਕੀ ਨਮਾਜ਼ ਦਾ ਪੜ੍ਹਨਾ, ਕਾਨੂੰਨ ਅਤੇ ਵਿਗਿਆਨਾਂ ਦਾ ਗਿਆਨ, ਕੇਵਲ ਅਰਬੀ ਰਾਹੀਂ ਹੀ ਪ੍ਰਾਪਤ ਹੋ ਸਕਦਾ ਹੈ ? ਮੈਨੂੰ ਪੂਰੀ ਤਰ੍ਹਾਂ ਯਾਦ ਹੈ ਕਿ ਤੁਸੀਂ ਕਈ ਸਾਲਾਂ ਵਿੱਚ ਮੇਰੇ ਦਿਮਾਗ਼ ਨੂੰ ਸੁਸਤ ਤੇ ਪਾਗਲ ਮਸਲਿਆਂ ਨਾਲ ਜਿਨ੍ਹਾਂ ਦਾ ਹਲ ਮਨ ਨੂੰ ਕੋਈ ਸੰਤੁਸ਼ਟਤਾ ਨਹੀਂ ਸੀ ਦੇ ਸਕਦਾ, ਨਾਲ ਤੰਗ ਕੀਤਾ , ਨਾਲੇ ਉਨ੍ਹਾਂ ਮਸਲਿਆਂ ਨਾਲ ਵੀ ਜੋ ਜੀਵਾਂ ਦੇ ਕਰਤੱਵਾਂ ਲਈ ਲਾਭਦਾਇਕ ਨਹੀਂ ਸਨ। ਜਦ ਮੈਂ ਤੁਹਾਡੇ ਪਾਸੋਂ ਚਲਾ ਗਿਆ ਤਾਂ ਮੈਂ ਆਪਣੇ ਗਿਆਨ ਉੱਤੇ ਇਸ ਤੋਂ ਵੱਧ ਘੁਮੰਡ ਨਹੀਂ ਸੀ ਕਰ ਸਕਦਾ ਕਿ ਮੈਂ ਇਨ੍ਹਾਂ ਅਪ੍ਰਚਲਿਤ ਸੰਕੇਤਾਂ ਰਾਹੀਂ ਕਿਸੇ ਪੜ੍ਹੇ ਲਿਖੇ ਵਿਅਕਤੀ ਦਾ ਹੌਸਲਾਂ ਢਾਹ ਸਕਦਾ । ਜੇ ਤੁਸੀਂ ਮੈਨੂੰ ਉਹ ਫਲਸਫਾ ਪੜ੍ਹਾਉਂਦੇ ਜੋ ਮਨ ਨੂੰ ਤਰਕਸ਼ੀਲ ਬਣਾਉਂਦਾ ਅਤੇ ਪੱਕੀ ਦਲੀਲ ਤੋਂ ਬਿਨ੍ਹਾਂ ਕਿਸੇ ਹੋਰ ਗੱਲ ਨਾਲ ਸੰਤੁਸ਼ਟ ਨਾ ਹੁੰਦਾ, ਜੇ ਕਰ ਤੁਸੀਂ ਮੈਨੂੰ ਮਨੁੱਖਾਂ ਦੇ ਸੁਭਾਵਾਂ ਦਾ ਗਿਆਨ ਦਿੰਦੇ, ਮੈਨੂੰ ਮੁੱਢਲੇ ਅਸੂਲਾਂ ਤੋਂ ਅਗਵਾਈ ਲੈਣ ਦਾ ਆਦੀ ਬਣਾਉਂਦੇ, ਮੈਨੂੰ ਬ੍ਰਹਮੰਡ ਤੇ , ਇਸ ਦੇ ਭਾਗ ਦੀ ਬਾਕਾਇਦਾ ਚਾਲ ਢਾਲ ਅਤੇ ਕਰਮ ਦਾ ਪੂਰਾ ਅਤੇ ਉਚੇਰਾ ਗਿਆਨ ਦਿੰਦੇ, ਤਾਂ ਮੈਂ ਤੁਹਾਡਾ ਉਸ ਤੋਂ ਵੀ ਵਧ ਧੰਨਵਾਦੀ ਹੁੰਦਾ ਜਿਨ੍ਹਾਂ ਕਿ ਸਿਕੰਦਰ ਅਰਸਤੂ ਦਾ ਹੋਇਆ।" (ਸੁਹਿਰਦ ਪਾਠਕ ਇਸ ਉਪਰ ਲਿਖੇ ਪੰਜਾਬੀ ਉਲਥੇ ਨੂੰ ਡਾ ਤਾਰਾਂਚੰਦ ਦੀ ਰਚਿਤ ਪੁਸਤਕ "ਭਾਰਤੀ ਸੁਤੰਤਰਤਾ ਅੰਦੋਲਨ ਦਾ

ਬਾਕੀ ਸਫ਼ਾ 17 ਤੇ

# ਮੁਗਲਾਂ ਦੇ ਘੁਮੰਡ ਨੂੰ ਤੋੜਨ ਵਾਲਾ ਪਹਿਲਾ ਸਿੱਖ ਯੋਧਾ
# ਬਾਬਾ ਬੰਦਾ ਸਿੰਘ ਬਹਾਦਰ

*ਡਾ: ਹਰਚੰਦ ਸਿੰਘ ਸਰਹਿੰਦੀ*

ਗੁਰੂ ਗੋਬਿੰਦ ਸਿੰਘ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਿੱਖ ਇਤਿਹਾਸ ਵਿੱਚ ਇਕ ਨਿਧੜਕ ਯੋਧੇ ਅਤੇ ਸਿਦਕੀ ਸੈਨਿਕ ਕਮਾਂਡਰ ਵਜੋਂ ਮਾਨਤਾ ਹਾਸਲ ਹੈ। ਉਹ, ਪੰਜਾਬ ਦੇ ਇਤਿਹਾਸਕ ਰੰਗ-ਮੰਚ 'ਤੇ ਅਚਾਨਕ ਇਕ ਨਾਇਕ ਦੇ ਰੂਪ ਵਿੱਚ ਉੱਭਰ ਕੇ ਸਾਹਮਣੇ ਆਇਆ। ਉਸ ਦੀ ਸੁਚੱਜੀ ਅਗਵਾਈ ਹੇਠ ਸਿੱਖਾਂ ਨੇ ਮੁਗਲਾਂ ਨੂੰ ਪਹਿਲੀ ਵਾਰ ਸਿੱਖ ਸ਼ਕਤੀ ਦਾ ਅਹਿਸਾ ਕਰਵਾਇਆ ਤੇ ਗਜ਼ਨਵੀ, ਤੈਮੂਰ ਤੇ ਬਾਬਰ ਦੇ ਖਾਨਦਾਨਾਂ ਵਿੱਚੋਂ ਅਖਵਾਉਣ ਵਾਲਿਆਂ ਦੀ ਆਨ ਤੇ ਸ਼ਾਨ ਨੂੰ ਮਿੱਟੀ ਵਿੱਚ ਮਿਲਾ ਕੇ ਰੱਖ ਦਿੱਤਾ। ਬੇਸ਼ੱਕ "ਕਹਾਣੀ ਦਾ ਪਲਾਟ ਗੁਰੂ ਗੋਬਿੰਦ ਸਿੰਘ ਜੀ ਨੇ ਬਣਾਇਆ, ਅਦਾਕਾਰ ਵੀ ਗੁਰੂ ਗੋਬਿੰਦ ਸਿੰਘ ਨੇ ਆਪ ਸਿਆਣਪ ਨਾਲ ਤਿਆਰ ਕੀਤੇ, ਪਰ ਇਹ ਬੰਦਾ (ਬਹਾਦਰ) ਹੀ ਸੀ, ਜਿਸ ਨੇ ਅਦਾਕਾਰਾਂ ਨੂੰ ਲੋਕਾਂ ਸਾਹਮਣੇ ਲਿਆਂਦਾ ਅਤੇ ਚੰਗੀ ਤਰ੍ਹਾਂ ਖਿਡਾਇਆ। ਗੁਰੂ ਗੋਬਿੰਦ ਸਿੰਘ ਨੇ ਬੀਜ ਬੀਜਿਆ ਤੇ ਫਸਲ ਬੰਦੇ ਨੇ ਕੱਟੀ।" - ਡਾ. ਗੋਕਲ ਚੰਦ ਨਾਰੰਗ। ਗੱਲ ਕੀ, ਬਾਬਾ ਬੰਦਾ ਸਿੰਘ ਬਹਾਦਰ ਨੇ ਮੁਗਲਾਂ ਦੇ ਅਜਿੱਤ ਹੋਣ ਦੇ ਘੁਮੰਡ ਨੂੰ ਤੋੜ ਕੇ ਰੱਖ ਦਿੱਤਾ ਅਤੇ ਜ਼ੁਲਮੋ-ਜਬਰ ਨਾਲ ਨੱਕੋ ਨੱਕ ਭਰੀ ਸਲਤਨਤ ਨੂੰ ਢਹਿ-ਢੇਰੀ ਕਰਨ ਦੀ ਸ਼ੁਰੂਆਤ ਕੀਤੀ।

ਅਠਾਰ੍ਹਵੀਂ ਸਦੀ ਵਿੱਚ ਮੁਗਲਾਂ ਦੇ ਅੱਤਿਆਚਾਰਾਂ ਵਿਰੁਧ ਤਲਵਾਰ ਉਠਾਉਣ ਵਾਲੇ ਇਸ ਲਾਸਾਨੀ ਯੋਧੇ ਦਾ ਜਨਮ 16 ਅਕਤੂਬਰ, 1670 ਈ: ਨੂੰ ਜੰਮੂ-ਕਸ਼ਮੀਰ ਦੇ ਪੁਣਛ ਜ਼ਿਲ੍ਹੇ ਦੇ ਇੱਕ ਛੋਟੇ ਜਿਹੇ ਪਿੰਡ ਰਾਜੋਰੀ ਵਿਖੇ ਹੋਇਆ। ਬੰਦਾ ਬਹਾਦਰ ਦਾ ਬਚਪਨ ਦਾ ਨਾਂ ਲਛਮਣ ਦਾਸ ਸੀ। ਉਸ ਦਾ ਪਿਤਾ ਰਾਮਦੇਵ (ਰਾਜਪੂਤ) ਇੱਕ ਸਾਧਾਰਨ ਕਿਸਾਨ ਸੀ। ਬੰਦਾ ਬਹਾਦਰ ਦਾ ਬਚਪਨ ਬਹੁਤ ਕਰਕੇ ਅਨਜਾਣਿਆ ਹੀ ਹੈ। ਹਾਂ! ਉਹ ਛੋਟੀ ਉਮਰੇ ਹੀ ਇੱਕ ਅੱਛਾ ਘੋੜ ਸਵਾਰ, ਪੱਕਾ ਨਿਸ਼ਾਨੇਬਾਜ਼ ਤੇ ਚੰਗਾ ਸ਼ਿਕਾਰੀ ਬਣ ਗਿਆ ਸੀ।

ਲਛਮਣ ਦਾਸ 15 ਕੁ ਵਰ੍ਹਿਆਂ ਦੀ ਉਮਰ ਵਿੱਚ ਹੀ ਘਰ-ਬਾਰ ਤਿਆਗ ਕੇ ਬੈਰਾਗੀ ਬਣ ਗਿਆ ਸੀ ਅਤੇ ਉਸ ਦੇ ਗੁਰੂ ਨੇ ਉਸ ਦਾ ਨਾਂ ਬਦਲ ਕੇ ਮਾਧੋ ਦਾਸ ਰੱਖ ਦਿੱਤਾ। ਵੱਖ-ਵੱਖ ਥਾਵਾਂ ਦੀ ਯਾਤਰਾ ਕਰਨ ਉਪਰੰਤ ਮਾਧੋਦਾਸ ਨੇ ਨਾਂਦੇੜ ਦੇ ਨੇੜੇ, ਗੋਦਾਵਰੀ ਦਰਿਆ ਦੇ ਕੰਢੇ, ਇਕ ਸ਼ਾਂਤ ਤੇ ਸੁੰਦਰ ਸਥਾਨ 'ਤੇ ਆਪਣਾ ਟਿਕਾਣਾ ਬਣਾ ਲਿਆ। ਇਸ ਸਥਾਨ 'ਤੇ ਹੀ 3 ਸਤੰਬਰ 1708 ਈ: ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਮਾਧੋਦਾਸ ਨਾਲ ਪਹਿਲੀ ਮੁਲਾਕਾਤ ਹੋਈ।

ਇਤਿਹਾਸ ਦੇ ਅਤਿ ਨਾਜ਼ੁਕ ਦੌਰ ਵਿੱਚ ਸਿੱਖਾਂ ਦੀ ਰਹਿਨੁਮਾਈ ਕਰਨ ਲਈ ਗੁਰੂ ਸਾਹਿਬ ਨੇ ਬੜੇ ਨਾਟਕੀ ਢੰਗ ਨਾਲ ਮਾਧੋਦਾਸ ਦੀ ਚੋਣ ਕੀਤੀ। ਮੁਗਲਾਂ ਨਾਲ ਸਿੱਧੀ ਟੱਕਰ ਲੈਣ ਲਈ ਚੁਣੇ ਗਏ ਇਸ ਲਾਸਾਨੀ ਯੋਧੇ ਨੂੰ ਗੁਰੂ ਸਾਹਿਬ ਨੇ ਅੰਮ੍ਰਿਤ ਛਕਾ ਕੇ ਬੰਦਾ ਸਿੰਘ ਦਾ ਨਾਂ ਅਤੇ 'ਬਹਾਦਰ' ਦਾ ਖਿਤਾਬ ਬਖ਼ਸ਼ਿਆ ਅਤੇ ਕੁਝ ਅਰਸੇ ਬਾਅਦ ਉਸ ਨੂੰ ਖ਼ਾਲਸੇ ਦਾ ਜਥੇਦਾਰ ਥਾਪ ਕੇ ਪੰਜਾਬ ਵੱਲ ਭੇਜਿਆ। ਸਲਾਹਕਾਰਾਂ ਵਜੋਂ ਪੰਜ ਪਿਆਰੇ ਅਤੇ 20 ਹੋਰ ਸਿੰਘ ਨਾਲ ਭੇਜੇ। ਪੰਜ ਤੀਰ ਅਤੇ ਇੱਕ ਨਗਾਰਾ ਬਖ਼ਸ਼ਿਆ। (ਬੰਦਾ ਬਹਾਦਰ ਅਕਤੂਬਰ, 1708 ਦੇ ਆਸ-ਪਾਸ ਪੰਜਾਬ ਲਈ ਰਵਾਨਾ ਹੋਇਆ।)

ਨਾਂਦੇੜ ਤੋਂ ਦਿੱਲੀ ਪਹੁੰਚਣ ਤੱਕ ਬੰਦਾ ਬਹਾਦਰ ਨਾਲ ਕੇਵਲ ਗਿਣਤੀ ਦੇ ਸਿੰਘ ਸਨ। ਰੋਹਤਕ-ਸੋਨੀਪਤ ਦੇ ਇਲਾਕੇ ਵਿੱਚ ਦਾਖ਼ਲ ਹੋਣ ਉਪਰੰਤ ਖਾਲਸਾ ਵਹੀਰ ਸਹੇਰੀ-ਖੰਡਾ ਨਾਂ ਦੇ ਦੋ ਜੁੜਵੇਂ ਪਿੰਡਾਂ ਦੀ ਜੂਹ ਵਿੱਚ ਰੁਕਿਆ, ਤਾਂ ਕਿ ਅਗਲੀ ਰਣਨੀਤੀ ਤੈਅ ਕੀਤੀ ਜਾ ਸਕੇ। ਇੱਥੋਂ ਹੀ ਬੰਦਾ ਬਹਾਦਰ ਨੇ ਪੰਜਾਬ ਦੇ ਸਿੱਖਾਂ ਦੇ ਨਾਂ ਪੱਤਰ ਲਿਖੇ ਅਤੇ ਗੁਰੂ ਸਾਹਿਬ ਵਲੋਂ ਜਾਰੀ ਕੀਤੇ ਹੁਕਮਨਾਮੇ ਭੇਜੇ। ਸੰਦੇਸ਼ ਮਿਲਦਿਆਂ ਹੀ ਸਿੱਖਾਂ ਨੇ ਰਵਾਇਤੀ ਹਥਿਆਰਾਂ ਨਾਲ ਲੈਸ ਹੋ ਕੇ ਸਹੇਰੀ-ਖੰਡਾ ਵਿਖੇ ਪਹੁਚੰਣਾ ਸ਼ੁਰੂ ਕਰ ਦਿੱਤਾ। ਕੁਝ ਲੁਟੇਰੇ ਤੇ ਚੋਰ-ਡਾਕੂ ਵੀ ਨਾਲ ਆ ਰਲੇ।

ਸਿੱਖ ਸੰਗਤਾਂ ਦੇ ਉੱਚ ਮਨੋਬਲ ਤੋਂ ਉਤਸ਼ਾਹਿਤ ਹੋ ਕੇ ਬੰਦਾ ਬਹਾਦਰ ਨੇ ਨੇੜੇ ਹੀ ਸੋਨੀਪਤ 'ਤੇ ਹਮਲਾ ਕਰਕੇ ਆਪਣੀਆਂ ਸੈਨਿਕ ਮੁਹਿੰਮਾਂ ਦੀ ਸ਼ੁਰੂਆਤ ਕੀਤੀ ਅਤੇ ਮੁਗਲ ਰਾਜਧਾਨੀ ਦੇ ਨੱਕ ਹੇਠ ਪਹਿਲੀ ਜਿੱਤ ਪ੍ਰਾਪਤ ਕੀਤੀ। ਲਗਦੇ ਹੱਥ ਹੀ ਕੈਥਲ ਨੇੜਿਉਂ ਸ਼ਾਹੀ ਖਜਾਨਾ ਲੁੱਟ ਲਿਆ ਅਤੇ ਕੈਥਲ 'ਤੇ ਵੀ ਕਬਜ਼ਾ ਕਰ ਲਿਆ। ਬੰਦਾ ਬਹਾਦਰ ਦਾ ਜੋਸ਼, ਹੌਸਲਾ ਤੇ ਗਤੀ ਬੇਮਿਸਾਲ ਸੀ। ਉਸ ਨੇ ਥੋੜ੍ਹੇ ਅਰਸੇ ਵਿੱਚ ਹੀ ਸਮਾਣਾ, ਘੁੜਾਮ, ਠਸਕਾ, ਸ਼ਾਹਬਾਦ, ਮੁਸਤਫਾਬਾਦ, ਕਪੂਰੀ, ਸਢੌਰਾ ਤੇ ਛੱਤ-ਬਨੂੜ ਵਰਗੇ ਮੁਗਲਾਂ ਦੇ ਗੜ੍ਹਾਂ ਨੂੰ ਆਪਣੇ ਅਧੀਨ ਕਰ ਲਿਆ। ਸੂਬਾ ਸਰਹਿੰਦ (ਵਜ਼ੀਰ ਖਾਂ) ਨੂੰ ਤਾਂ ਉਹ ਲੋਹੇ ਦਾ ਸੁਹਾਗਾ ਬਣਾ ਕੇ ਟੱਕਰਿਆ ਅਤੇ ਉਸ ਨੂੰ ਭੋਇੰ ਵਿੱਚ ਰਲਾ ਕੇ ਰੱਖ ਦਿੱਤਾ। ਸਰਹਿੰਦ ਦੀ ਜਿੱਤ (12 ਮਈ, 1710) ਨੇ ਸਿੱਖਾਂ ਲਈ ਜਿੱਤ ਦੇ ਦਰਵਾਜ਼ੇ ਖੋਲ੍ਹ ਦਿੱਤੇ। ਇਸੇ ਚੜ੍ਹਤ ਦੌਰਾਨ ਬੰਦਾ ਬਹਾਦਰ ਨੇ ਸੁਤੰਤਰ ਸਿੱਖ ਰਾਜ ਦੀ ਘੋਸ਼ਣਾ ਕਰ ਦਿੱਤੀ ਅਤੇ ਲੋਹਗੜ੍ਹ (ਮੁਖਸਿਲਗੜ੍ਹ) ਨੂੰ ਆਪਣੀ ਰਾਜਧਾਨੀ ਬਣਾਇਆ। ਇੱਥੋਂ ਹੀ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਨਾਂ 'ਤੇ ਸਿੱਕਾ ਜਾਰੀ ਕੀਤਾ।

ਜਿੱਤਾਂ ਦਾ ਸਿਲਸਿਲਾ ਨਿਰੰਤਰ ਜਾਰੀ ਰਿਹਾ। ਜਮੁਨਾ ਪਾਰ ਦੇ ਇਲਾਕਿਆਂ, ਜਿਨ੍ਹਾਂ ਵਿੱਚ ਸਹਾਰਨਪੁਰ, ਜਲਾਲਾਬਾਦ ਤੇ ਨਨੌਤਾ ਮੁੱਖ ਤੌਰ ਤੇ ਸ਼ਾਮਲ ਹਨ, ਨੂੰ ਵੀ ਆਪਣੇ ਅਧੀਨ ਕਰ ਲਿਆ। ਫਿਰ ਜਲੰਧਰ, ਹੁਸ਼ਿਆਰਪੁਰ ਅਤੇ ਇਨ੍ਹਾਂ ਦੇ ਨਾਲ ਲਗਦੇ ਇਲਾਕਿਆਂ 'ਤੇ ਕਬਜ਼ਾ ਕਰ ਲਿਆ। ਇਸ ਤੋਂ ਬਾਅਦ ਪਠਾਨਕੋਟ, ਗੁਰਦਾਸਪੁਰ, ਅੰਮ੍ਰਿਤਸਰ ਅਤੇ ਹੋਰ ਇਲਾਕੇ ਜਾ ਮੱਲੇ। ਛੇਤੀ ਹੀ ਸਿੱਖ ਲਾਹੌਰ ਦੀਆਂ ਕੰਧਾਂ ਤੱਕ ਪਹੁੰਚ ਗਏ। ਹੁਣ ਲਾਹੌਰ ਤੋਂ ਲੈ ਕੇ ਦਿੱਲੀ ਤੱਕ ਬੰਦਾ ਬਹਾਦਰ ਦਾ ਬੋਲਬਾਲਾ ਸੀ। ਬੰਦਾ ਬਹਾਦਰ ਨਿਰਾ ਜੰਗਜੂ ਹੀ ਨਹੀਂ ਸੀ, ਉਹ ਲੋਕਾਂ ਦਾ ਸੇਵਕ ਅਤੇ ਪਰਜਾ ਦਾ ਪਾਲਕ ਸੀ। ਉਸ ਨੇ ਜ਼ਿਮੀਦਾਰ ਸਿਸਟਮ ਵਿੱਚ ਸੁਧਾਰ ਕੀਤਾ ਅਤੇ ਬੇਜ਼ਮੀਨੇ ਕਾਸ਼ਤਕਾਰਾਂ ਨੂੰ ਜ਼ਮੀਨਾਂ ਵਾਲੇ ਬਣਾਇਆ।

ਵਕਤ ਦੀ ਨਜ਼ਾਕਤ ਨੂੰ ਵੇਖਦਿਆਂ, ਹਿੰਦੁਸਤਾਨ ਦਾ ਬਾਦਸ਼ਾਹ, ਬਹਾਦਰ ਸ਼ਾਹ ਖੁਦ ਵੱਡੀ ਫੌਜ ਲੈ ਕੇ ਪੰਜਾਬ ਵਿੱਚ ਦਾਖਲ ਹੋਇਆ। ਮੌਕੇ ਅਨੁਸਾਰ ਸਿੱਖਾਂ ਨੂੰ ਪਿਛੇ ਹਟਣਾ ਪਿਆ। ਬੰਦਾ ਬਹਾਦਰ ਲੋਹਗੜ੍ਹ ਦਾ ਕਿਲ੍ਹਾ ਛੱਡ ਕੇ ਪਹਾੜਾਂ ਵੱਲ ਨਿਕਲ ਗਿਆ। ਇਸੇ ਦੌਰਾਨ ਚੰਬੇ ਦੇ ਰਾਜੇ ਦੀ ਧੀ ਨਾਲ ਵਿਆਹ ਕਰਵਾ ਲਿਆ।

ਮੁਗਲ ਸਮਰਾਟ ਬਹਾਦਰ ਸ਼ਾਹ ਦੀ 18 ਫਰਵਰੀ 1712 ਨੂੰ ਲਾਹੌਰ ਵਿਖੇ ਮੌਤ ਹੋ ਗਈ। ਮੌਕੇ ਤੋਂ ਲਾਭ ਉਠਾਉਂਦਿਆਂ ਬੰਦਾ ਬਹਾਦਰ ਨੇ ਮੁੜ ਆਪਣੀ ਸ਼ਕਤੀ ਨੂੰ ਸੰਗਠਤ ਕੀਤਾ ਅਤੇ ਕਈ ਇਲਾਕਿਆਂ 'ਤੇ ਕ਼ਾਬਜ ਹੋ ਗਿਆ। ਦੂਜੀ ਸ਼ਾਦੀ ਵਜ਼ੀਰਬਾਦ ਦੇ ਖੱਤਰੀ ਸ਼ਿਵ ਰਾਮ ਦੀ ਧੀ ਨਾਲ ਹੋਈ, ਜਿਸ ਦੀ ਕੁੱਖੋਂ ਰਣਜੀਤ ਸਿੰਘ ਨਾਮੀ ਪੁੱਤਰ ਦਾ ਜਨਮ ਹੋਇਆ। (ਭਾਈ ਰਣਜੀਤ ਸਿੰਘ ਦੀ ਦਸਵੀਂ ਪੀੜ੍ਹੀ ਵਿੱਚ ਅੱਜ-ਕੱਲ ਬਾਬਾ ਜਤਿੰਦਰ ਪਾਲ ਸਿੰਘ, ਆਲ ਇੰਡੀਆ ਬੰਦਈ ਸੰਪ੍ਰਦਾਇ ਦੇ ਮੁੱਖੀ ਹਨ)।

**ਗ੍ਰਿਫਤਾਰੀ:** ਬੰਦਾ ਬਹਾਦਰ ਨੇ ਮਾਰਚ, 1715 ਵਿੱਚ ਕਲਾਨੌਰ ਤੇ ਬਟਾਲੇ 'ਤੇ ਕਬਜ਼ਾ ਕਰ ਲਿਆ। ਅੰਤ, ਉਹ ਆਪਣੇ ਸੈਨਿਕਾਂ ਸਮੇਤ ਗੁਰਦਾਸ ਨੰਗਲ ਦੀ ਕੱਚੀ ਗੜ੍ਹੀ ਵਿੱਚ ਮੁਗਲ ਫੌਜ਼ ਦੇ ਘੇਰੇ ਵਿੱਚ ਆ ਗਿਆ। ਇਹ ਘੇਰਾ ਕਈ ਮਹੀਨਿਆਂ ਤੱਕ ਜਾਰੀ ਰਿਹਾ। ਰਸਦ ਮੁੱਕ ਗਈ। ਸਿੱਖ ਫਾਕੇ ਕੱਟਣ ਲੱਗੇ। ਦੂਜਾ, ਇਸ ਨਾਜ਼ੁਕ ਸਮੇਂ 'ਤੇ ਬਾਬਾ ਬਿਨੋਦ ਸਿੰਘ ਅਤੇ ਉਸ ਦੇ ਸਾਥੀ ਪਹਿਲੋਂ ਹੀ ਗੜ੍ਹੀ ਨੂੰ ਛੱਡ ਕੇ ਚਲੇ ਗਏ ਸਨ।

ਅੰਤ, 7 ਦਸੰਬਰ, 1715 ਨੂੰ ਸ਼ਾਹੀ ਫੌਜਾਂ ਨੇ ਗੜ੍ਹੀ 'ਤੇ ਕਬਜ਼ਾ ਕਰ ਲਿਆ। ਸ਼ਾਹੀ ਫੌਜਾਂ ਨੇ ਜਿੱਤ 'ਤੇ ਟਿੱਪਣੀ ਕਰਦਿਆਂ, ਹਾਜੀ ਕਾਮਵਰ ਖਾਂ ਆਪਣੀ ਪੁਸਤਕ-'ਤਜ਼ਕਿਰਤੂ-ਸਲਾਤੀਨ ਚੁਗਤਈਆ' ਵਿੱਚ ਲਿਖਦਾ ਹੈ ਕਿ 'ਇਹ ਕਿਸੇ ਦੀ ਅਕਲਮੰਦੀ ਜਾਂ ਬਹਾਦਰੀ ਦਾ ਨਤੀਜਾ ਨਹੀਂ ਸੀ, ਬਲਕਿ ਰੱਬ ਦੀ ਮਿਹਰਬਾਨੀ ਸੀ। ਕਾਫਰ ਸਿੱਖ (ਬੰਦਾ ਬਹਾਦਰ) ਅਤੇ ਉਸ ਦੇ ਸਾਥੀ ਭੁੱਖ ਨੇ ਅਧੀਨ ਹੋਣ ਲਈ ਮਜ਼ਬੂਰ ਕਰ ਦਿੱਤੇ ਸਨ।

ਬਾਬਾ ਬੰਦਾ ਸਿੰਘ ਬਹਾਦਰ ਅਤੇ ਲਗਪਗ 800 ਸਿੱਖਾਂ ਨੂੰ ਕੈਦੀ ਬਣਾ ਕੇ ਪਹਿਲਾਂ ਲਾਹੌਰ ਲਿਆਂਦਾ ਗਿਆ, ਫਿਰ ਅਤਿ ਖੁਆਰੀ ਦੀ ਹਾਲਤ ਵਿੱਚ, ਜਲੂਸ ਦੀ ਸ਼ਕਲ ਵਿੱਚ, ਦਿੱਲੀ ਲਿਜਾਇਆ ਗਿਆ। ਬੰਦਾ ਬਹਾਦਰ ਨੂੰ ਸੰਗਲਾਂ ਨਾਲ ਜਕੜ ਕੇ ਇਕ ਲੋਹੇ ਦੇ ਪਿੰਜਰੇ 'ਚ ਕੈਦ ਕਰ ਕੇ ਹਾਥੀ

'ਤੇ ਬਿਠਾਇਆ ਹੋਇਆ ਸੀ। ਇਹ ਜਲੂਸ 27 ਫਰਵਰੀ, 1716 ਨੂੰ ਦਿੱਲੀ ਵਿੱਚ ਦਾਖਲ ਹੋਇਆ। ਬੰਦਾ ਬਹਾਦਰ ਅਤੇ ਉਸ ਦੇ ਮੁੱਖ ਸਾਥੀਆਂ ਨੂੰ ਤ੍ਰਿਪੋਲੀਏ ਵਿਖੇ ਕੈਦ ਲਈ ਇਬਰਾਹੀਮ-ਉਦ-ਦੀਨ ਮੀਰ ਆਤਿਸ਼ ਦੇ ਹਵਾਲੇ ਕਰ ਦਿੱਤਾ ਗਿਆ। ਬਾਕੀਆਂ ਨੂੰ ਸਰਬਰਾਹ ਖਾਨ ਦੇ ਹਵਾਲੇ ਕੀਤਾ ਗਿਆ। ਬੰਦਾ ਬਹਾਦਰ ਦੀ ਪਹਿਲੀ ਪਤਨੀ ਅਤੇ ਉਸ ਦੇ ਚਾਰ ਵਰ੍ਹਿਆਂ ਦੇ ਪੁੱਤਰ ਅਜੈ ਸਿੰਘ ਨੂੰ ਵੱਖਰੇ ਤੌਰ 'ਤੇ ਕੈਦ ਵਿੱਚ ਰੱਖਿਆ ਗਿਆ।

**ਕਤਲੇਆਮ:** 5 ਮਾਰਚ, 1716 ਨੂੰ ਸਿੱਖ ਕੈਦੀਆਂ ਦਾ ਕਤਲੇਆਮ ਸ਼ੁਰੂ ਹੋਇਆ। ਹਰ ਰੋਜ਼ 100 ਸਿੱਖ ਕਤਲ ਕੀਤੇ ਜਾਂਦੇ ਸਨ। ਸੱਤ ਦਿਨਾਂ ਤੱਕ ਕਤਲੇਆਮ ਜਾਰੀ ਰਿਹਾ। ਇਨ੍ਹਾਂ ਕਤਲਾਂ ਤੋਂ ਬਾਅਦ ਤਿੰਨ ਮਹੀਨਿਆਂ ਤੱਕ ਚੁੱਪ ਵਰਤੀ ਰਹੀ।

**ਲਾਸਾਨੀ ਸ਼ਹਾਦਤ:** 9 ਜੂਨ, 1716 ਨੂੰ ਬੰਦਾ ਬਹਾਦਰ ਅਤੇ ਉਸ ਦੇ ਸਾਥੀਆਂ ਨੂੰ ਇੱਕ ਜਲੂਸ ਦੀ ਸ਼ਕਲ ਵਿੱਚ ਕੁਤਬ-ਮੀਨਾਰ ਦੇ ਨੇੜੇ ਖੁਆਜਾ ਕੁਤਬਦੀਨ ਬਖਤਿਆਰ ਕਾਕੀ ਦੇ ਰੋਜ਼ੇ ਪਾਸ ਪਹੁੰਚਾਇਆ ਗਿਆ। ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦੀ ਜਾਮ ਪਿਲਾਉਣ ਤੋਂ ਪਹਿਲਾਂ ਉਸ ਦੇ ਪੁੱਤਰ ਅਜੈ ਸਿੰਘ ਨੂੰ ਕਤਲ ਕਰਕੇ ਉਸ ਦਾ ਧੜਕਦਾ ਹੋਇਆ ਦਿਲ ਬਾਬਾ ਜੀ ਦੇ ਮੂੰਹ ਵਿੱਚ ਤੁੰਨਿਆ ਗਿਆ। ਫਿਰ ਅਸਹਿ ਤੇ ਅਕਹਿ ਤਸੀਹੇ ਦੇਣ ਤੋਂ ਇਲਾਵਾ ਭਖਦੇ ਹੋਏ ਲਾਲ ਗਰਮ ਜੰਬੂਰਾਂ ਨਾਲ ਸਰੀਰ ਤੋਂ ਮਾਸ ਨੋਚਿਆ ਗਿਆ। ਛੁਰੇ ਦੀ ਨੋਕ ਨਾਲ ਅੱਖਾਂ ਕੱਢੀਆਂ ਗਈਆਂ, ਹੱਥ ਪੈਰ ਕੱਟ ਦਿੱਤੇ ਗਏ ਅਤੇ ਅੰਤ ਸਿਰ ਕਲਮ ਕਰ ਦਿੱਤਾ ਗਿਆ। "ਬੋਟੀ-ਬੋਟੀ ਹੋ ਗਿਆ, ਸਿੱਖੀ ਨਹੀਂ ਸੂਰਮੇ ਹਾਰੀ।"

ਇਸ ਤਰ੍ਹਾਂ ਜਿੱਥੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਇੱਕ ਨਿਧੜਕ ਯੋਧੇ ਵਜੋਂ ਮਾਨਤਾ ਹਾਸਲ ਹੈ, ਉੱਥੇ ਸਿੱਖ ਸ਼ਹੀਦੀ ਪਰੰਪਰਾ ਵਿੱਚ ਵੀ ਉਸ ਦਾ ਨਾਂ ਇੱਕ ਰੌਸ਼ਨ ਸਿਤਾਰੇ ਵਾਂਗ ਚਮਕਦਾ ਹੈ।

ਇਹ ਗੱਲ ਵੱਖਰੀ ਹੈ ਕਿ ਬੰਦਾ ਬਹਾਦਰ ਦੇ ਵਾਰਿਸਾਂ ਨੇ ਤਿੰਨ ਸਦੀਆਂ ਤੱਕ ਉਸ ਨੂੰ ਅਣਗੌਲਿਆਂ ਕਰੀਂ ਰੱਖਿਆ।..... ਪਰ ਦੇਰ ਆਇਦ ਦਰੁਸਤ ਆਇਦ।

*92178-45812*

----0----

**ਸਫਾ 14 ਦਾ ਬਾਕੀ**

ਇਤਿਹਾਸ ਭਾਗ ਪਹਿਲਾ" ਦੇ ਪੰਨਾ 356 ਉਪਰ ਦੇਖ ਸਕਦੇ ਹਨ)

ਔਰੰਗਜੇਬ ਦੀ ਸਪੀਚ ਪੜ੍ਹਨ ਤੋਂ ਬਾਅਦ ਮੇਰੇ ਖ਼ਿਆਲਾਂ ਵਿੱਚ ਮੌਲਾਨਾ ਮੁਹੀ ਉਲਦੀਨ ਸਾਹਿਬ ਦੀ ਯਾਦ ਆਈ, ਉਹ ਕੰਵਰ ਬਿਕਰਮ ਸਿੰਘ (ਕਪੂਰਥਲਾ) ਦੇ ਅਰਬੀ-ਫਾਰਸੀ ਦੇ ਉਸਤਾਦ ਸਨ। ਇਕ ਦਫ਼ਾ ਜਦ ਉਹ ਹਜ ਤੇ ਜਾਣ ਲਗੇ ਸਨ ਤਾਂ ਉਹ ਕੰਵਰ ਸਾਹਿਬ ਨੂੰ ਜਾਂਣ ਤੋ ਪਹਿਲਾਂ ਮਿਲਣ ਆਏ ਤੇ ਉਨ੍ਹਾਂ ਨੂੰ ਇਹ ਆਖਰੀ ਸਬਕ ਪੜ੍ਹਾਇਆ,

"ਸਿੱਖ ਧਰਮ ਸਿਰਫ਼ 170-175 ਸਾਲ ਪੁਰਾਣਾ ਧਰਮ ਹੈ। ਤੁਹਾਡਾ ਪਿਛੋਕੜ ਜੰਗਾਂ ਤੇ ਸ਼ਹਾਦਤਾਂ ਵਿੱਚ ਗੁਜ਼ਰਿਆ ਹੈ। ਤੁਹਾਡੇ ਪਿਛੋਕੜ ਨੂੰ ਸਦਾ ਯਾਦ ਰਖਣ ਲਈ, ਤੁਹਾਡੇ ਸ਼ਹੀਦਾਂ ਦੇ ਕੋਈ ਐਸੇ ਸਮਾਰਕ, ਰਣਜੀਤ ਰਾਜ ਵੇਲੇ ਨਹੀਂ ਬਣਾਏ ਗਏ ਜਿਹੜੇ ਆਉਣ ਵਾਲੀ ਨਸਲਾਂ ਦਾ ਮਾਰਗ ਦਰਸ਼ਨ ਕਰ ਸਕਣ । ਤੁਹਾਡੇ ਅਣਗਿਣਤ ਸ਼ਹੀਦਾਂ ਦੀਆਂ ਕੁਰਬਾਨੀਆਂ ਸਦਕਾ ਹੀ ਤੁਹਾਡੀਆਂ ਮਿਸਲਾਂ ਨੂੰ ਰਾਜ ਪਾਠ ਮਿਲ ਸਕਿਆ। ਪਰ ਜੇ ਤੁਸੀਂ ਆਪਣੇ ਬਜ਼ੁਰਗਾਂ ਦੀਆਂ ਕੁਰਬਾਨੀਆਂ ਨੂੰ ਜੋ ਤੁਹਾਡੀ ਤਾਕਤ ਦਾ ਸੋਮਾਂ ਹਨ ਯਾਦਗਾਰ ਦੇ ਤੌਰ ਤੇ ਨਾ ਸੰਭਾਲਿਆ ਤਾਂ ਆਉਣ ਵਾਲੀਆਂ ਨਸਲਾਂ ਆਪਣੇ ਧਰਮ ਤੋਂ ਉਕਤਾਹਟ ਮਹਿਸੂਸ ਕਰਨ ਲੱਗ ਪੈਣਗੀਆਂ। ਤਾਂ ਉਸ ਵੇਲੇ ਤੁਸੀਂ ਇਕ ਕੰਮਜ਼ੋਰ ਕੌਮ ਬਣਕੇ ਇਸ ਸਰਜ਼ਮੀਨ ਤੇ ਰਹਿਣ ਲਈ ਮਜਬੂਰ ਹੋਵੋਗੇ । ਕੰਮਜ਼ੋਰ ਕੌਮਾਂ ਬਹੁਤੀ ਦੇਰ ਤਕ ਜਿੰਦਾ ਨਹੀਂ ਰਹਿ ਸਕਦੀਆਂ। ਬੰਦਾ ਬਹਾਦਰ ਤੇ ਉਸਦੇ ਨਾਲ ਹੋਏ 800 ਸ਼ਹੀਦਾਂ ਦਾ ਜ਼ਿਕਰ ਢੁਕਵੇਂ ਤਰੀਕੇ ਨਾਲ ਆਪਣੇ ਲੋਕਾਂ ਵਿੱਚ ਕਰੋ। ਵਿਦਵਾਨ ਆਮ ਤੌਰ ਤੇ ਬੰਦਾ ਬਹਾਦਰ ਬਾਰੇ ਗੱਲਾਂ ਕਰਦੇ ਹਨ ਕਿ ਪੰਜਾਬ ਦੇ ਕਿਸੇ ਸ਼ਹਿਰ ਵਿੱਚ ਵੀ ਉਸ ਬਹਾਦਰ ਦੇ ਨਾਮ ਦਾ ਇੱਕ ਵੀ ਸਮਾਰਕ ਨਜ਼ਰ ਨਹੀਂ ਆਉਂਦਾ। ਤੁਹਡੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਇਸ ਯੋਧੇ ਬਾਰੇ ਜਾਣਕਾਰੀ ਹੋਣੀ ਚਹੀਦੀ ਹੈ ਕਿ ਕਿਸ ਤਰ੍ਹਾਂ ਇਕ ਆਦਰਸ਼ ਪੁਰਸ਼ ਨੇ ਪੰਜਾਬ ਦੀ ਧਰਤੀ ਤੇ ਪਹਿਲੀ ਵਾਰ ਸਿਖ ਰਾਜ ਕਾਇਮ ਕੀਤਾ ਸੀ ਤੇ ਲੋੜ ਪੈਂਣ ਤੇ ਹੰਸੂ ਹੰਸੂ ਕਰਦਾ ਇਹ ਯੋਧਾ ਸ਼ਹਾਦਤ ਦਾ ਜਾਮ ਪੀ ਗਿਆ। ਕੰਵਰ ਜੀ, ਤੁਸੀ ਆਪਣੀ ਜ਼ਿਮੇਵਾਰੀ ਨੂੰ ਸਮਝੋ, ਆਪਣੀ ਇਕ ਸੰਸਥਾ ਬਣਾਉ ਜੋ ਗੁਜ਼ਰੇ ਹੋਏ ਕੱਲ

9417924009

# ੧ੴ ਸਤਿ ਗੁਰ ਪ੍ਰਸਾਦਿ
## (ਪਦ-ਛੇਦ, ਉਚਾਰਣ ਅਤੇ ਅਰਥਾਂ ਸਬੰਧੀ ਵੀਚਾਰ)

ਕਿਰਪਾਲ ਸਿੰਘ
ਬਠਿੰਡਾ

'ਗੁਰਪ੍ਰਸਾਦਿ' ਮੂਲ ਮੰਤਰ ਦਾ ਅੰਤਲਾ ਅਤੇ ਮਹੱਤਵ ਪੂਰਨ 'ਪਦ' ਹੈ। ਗੁਰਮਤਿ ਅੰਦਰ ਇਸ ਦਾ ਬਹੁਤ ਹੀ ਵਿਸ਼ੇਸ਼ ਸਥਾਨ ਹੈ। ਸਮੁੱਚੇ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨ ਸਮੇਂ ਇਕ ਗੱਲ ਸਾਹਮਣੇ ਆਉਂਦੀ ਹੈ ਕਿ ਗੁਰਬਾਣੀ ਵਿੱਚ ਗੁਰ ਪ੍ਰਸਾਦਿ, ਗੁਰ ਪਰਸਾਦਿ, ਗੁਰ ਪ੍ਰਸਾਦੀ, ਗੁਰ ਪਰਸਾਦੀ, ਗੁਰ ਪਰਸਾਦ, ਗੁਰੁ ਪਰਸਾਦੁ, ਛੇ ਰੂਪਾਂ ਵਿੱਚ ਤਕਰੀਬਨ ਨੌ ਸੌ ਤੋਂ ਵੱਧ ਵਾਰੀ ਵਰਤਿਆ ਗਿਆ ਹੈ। ਇਕੱਲੇ ਮੂਲ ਮੰਤਰ ਦਾ ਪਾਠ ਪੂਰਨ ਜਾਂ ਸੰਖੇਪ ਰੂਪ ਵਿੱਚ 568 ਵਾਰੀ ਆਇਆ ਹੈ ਜਿਸ ਵਿੱਚ ਅਖੀਰਲਾ ਪਦ 'ਗੁਰਪ੍ਰਸਾਦਿ' ਵਰਤਿਆ ਗਿਆ ਹੈ; ਜਿਸ ਦਾ ਵੇਰਵਾ ਇਸ ਤਰ੍ਹਾਂ ਹੈ:-

1. ਸੰਪੂਰਨ ਰੂਪ ਵਿੱਚ: 33 ਵਾਰ ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥
2. ਸੰਖੇਪ ਰੂਪ ਵਿੱਚ: 9 ਵਾਰ ੧ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥
3. ਹੋਰ ਸੰਖੇਪ ਰੂਪ ਵਿੱਚ: 2 ਵਾਰ ੧ੴ ਸਤਿਨਾਮੁ ਗੁਰਪ੍ਰਸਾਦਿ ॥
4. ਸਭ ਤੋਂ ਛੋਟੇ ਰੂਪ ਵਿੱਚ: 524 ਵਾਰ ੧ੴ ਸਤਿ ਗੁਰਪ੍ਰਸਾਦਿ ॥

ਮੂਲ ਮੰਤਰ ਦੇ ਉਪ੍ਰੋਕਤ ਚਾਰੇ ਸਰੂਪਾਂ ਨੂੰ ਧਿਆਨ ਨਾਲ ਵੇਖਣ ਤੋਂ ਪਤਾ ਲਗਦਾ ਹੈ ਕਿ ਸਾਰੇ ਤਰ੍ਹਾਂ ਦੇ ਮੂਲ ਮੰਤਰਾਂ ਦੇ ਸ਼ੁਰੂ ਵਿੱਚ '੧ੴ ਸਤਿ' ਅਤੇ ਅਖੀਰ ਵਿੱਚ 'ਗੁਰਪ੍ਰਸਾਦਿ]' ਆਉਂਦਾ ਹੈ। ਇਸ ਤਰ੍ਹਾਂ ਸਾਰੇ ਹੀ ਸਰੂਪਾਂ ਵਿੱਚ ਇੱਕਸਾਰਤਾ ਨਜ਼ਰ ਆਉਂਦੀ ਹੈ। ਪਰ ਅੱਜ ਕੱਲ੍ਹ ਛਾਪੇ ਵਾਲੀਆਂ ਪਦ-ਛੇਦ ਬੀੜਾਂ ਵਿੱਚ '੧ੴ ਸਤਿਗੁਰ ਪ੍ਰਸਾਦਿ ॥' ਪਾਠ ਛਪਿਆ ਹੋਇਆ ਹੈ ਅਤੇ ਬਹੁਤਾਤ ਪਾਠੀਆਂ ਵੱਲੋਂ ਇਸ ਢੰਗ ਨਾਲ ਹੀ ਪਾਠ ਕੀਤਾ ਜਾ ਰਿਹਾ ਹੈ। ਇਸ ਤਰ੍ਹਾਂ ਕਰਨ ਨਾਲ ਮੂਲ ਮੰਤਰ ਦੇ ਪਹਿਲੇ ਤਿੰਨ ਸਰੂਪਾਂ ਨਾਲੋਂ ਚੌਥੇ ਸਰੂਪ ਦੇ ਪਾਠ ਦੀ ਲਿਖਤੀ ਰੂਪ ਅਤੇ ਉਚਾਰਣ ਸਮੇਂ ਭਿੰਨਤਾ ਨਜ਼ਰ ਆਉਂਦੀ ਹੈ; ਜਿਹੜੀ ਕਿ ਨਹੀਂ ਆਉਣੀ ਚਾਹੀਦੀ।

੧ੴ, ਸਤਿ, ਗੁਰਪ੍ਰਸਾਦਿ ॥ ਦੇ ਤਿੰਨੇ ਪਦਾਂ ਦੇ ਵੱਖ ਵੱਖ ਅਰਥ ਕੀਤਿਆਂ ਇਉਂ ਬਣਦੇ ਹਨ:

੧ੴ = ਉਹ ਅਕਾਲ ਪੁਰਖ਼ ਜੋ ਸ੍ਰਿਸ਼ਟੀ ਦੇ ਸਾਰੇ ਜੀਵਾਂ ਨੂੰ ਪੈਦਾ ਕਰਦਾ ਹੈ (ਓਅੰਕਾਰਿ, ਸਭ ਸ੍ਰਿਸਟਿ ਉਪਾਈ ॥ ਮਾਰੂ ਸੋਲਹੇ, ਮ. ੩/ ਪੰਨਾ ੧੦੬੧), ਰਿਜ਼ਕ ਦੇ ਕੇ ਸੰਭਾਲ ਕਰਦਾ ਹੈ (ਸਿਸਟਿ ਉਪਾਈ ਸਭ ਤੁਧੁ; ਆਪੇ ਰਿਜਕੁ ਸੰਬਾਹਿਆ ॥ ਸਿਰੀਰਾਗੁ-ਵਾਰ, ਮ. ੪/ ਪੰਨਾ ੮੫), ਅੰਤ ਸਮੇਂ ਸੰਘਾਰ ਕਰਨ ਵਾਲੀ ਹਸਤੀ ਹੈ (ਜੀਆ ਮਾਰਿ, ਜੀਵਾਲੇ ਸੋਈ; ਅਵਰੁ ਨ ਕੋਈ ਰਖੈ ॥ ਮਾਝ-ਵਾਰ, ਮ. ੧/ ੧੫੦), ਆਪਣੀ ਪੈਦਾ ਕੀਤੀ ਸਾਰੀ ਸ੍ਰਿਸ਼ਟੀ ਵਿੱਚ ਇੱਕ-ਰਸ ਵਿਆਪਕ ਹੈ (ਆਪੇ ਘਟਿ ਘਟਿ ਰਹਿਆ ਬਿਆਪਿ ॥ ਰਾਮਕਲੀ, ਮ. ੫/ ਪੰਨਾ ੮੯੦); ਉਹ ਵਾਹਦ ਇੱਕ ਹੈ: ( ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ, ਭਾਈ ! ਏਕੋ ਹੈ ॥ ਆਸਾ, ਮ. ੧/ ਪੰਨਾ ੩੫੦ )

ਸਤਿ = ਉਸ ਹਸਤੀ ਦੀ ਹੋਂਦ ਸਦਾ ਕਾਇਮ ਰਹਿਣ ਵਾਲੀ ਹੈ: ( ਆਦਿ ਸਚੁ, ਜੁਗਾਦਿ ਸਚੁ ॥ ਹੈ ਭੀ ਸਚੁ; ਨਾਨਕ ! ਹੋਸੀ ਭੀ ਸਚੁ ॥ ਜਪੁ (ਮ. ੧) /ਪੰਨਾ ੧)

ਗੁਰਪ੍ਰਸਾਦਿ: ਐਸੇ ਅਕਾਲ ਪੁਰਖ਼ ਦੀ ਪ੍ਰਾਪਤੀ ਭਾਵ ਉਸ ਨਾਲ ਜਾਣ ਪਛਾਣ ਕਰਕੇ ਉਸ ਨਾਲ ਇਕਮਿਕਤਾ ਗੁਰੂ ਦੀ ਕ੍ਰਿਪਾ ਨਾਲ ਹੀ ਹੋ ਸਕਦੀ ਹੈ (ਗੁਰ ਕ੍ਰਿਪਾਲਿ, ਕ੍ਰਿਪਾ ਕਿੰਚਤ ਗੁਰਿ ਕੀਨੀ; ਹਰਿ ਮਿਲਿਆ ਆਇ ਪ੍ਰਭੁ ਮੇਰੀ ॥ ਗਉੜੀ, ਮ. ੪/ ਪੰਨਾ ੧੭੦ ) ਭਾਵ ਕ੍ਰਿਪਾ ਦੇ ਸੋਮੇ ਗੁਰੂ ਨੇ ਜਦੋਂ ਥੋੜੀ ਜਿਹੀ ਕਿਰਪਾ ਕੀਤੀ, ਤਦੋਂ ਮੇਰਾ ਹਰਿ-ਪ੍ਰਭੂ ਮੈਨੂੰ ਆ ਮਿਲਿਆ। ਜਥਾ (ਗੁਰੁ ਪਰਸਾਦੁ ਕਰੇ, ਨਾਮੁ ਦੇਵੈ; ਨਾਮੇ, ਨਾਮਿ ਸਮਾਵਣਿਆ ॥ ਮਾਝ, ਮ. ੪/ ਪੰਨਾ੧੩੦)

ਪ੍ਰਚਲਤ ਪਾਠ '੧ੴ ਸਤਿਗੁਰ ਪ੍ਰਸਾਦਿ ॥' ਦੇ ਅਖੀਰਲੇ ਦੋ ਪਦਾਂ ਦੇ ਅਰਥ ਬਣਨਗੇ ' ੧ੴ ' ਸਤਿਗੁਰੂ ਦੀ ਕ੍ਰਿਪਾ ਨਾਲ ਮਿਲਦਾ ਹੈ। ਇਸ ਤਰ੍ਹਾਂ ਇਸ ਸਰੂਪ ਵਿੱਚੋਂ ਅਕਾਲ ਪੁਰਖ ਦੇ 'ਸਤਿ' ਹੋਣ ਦਾ ਭਾਵ ਸਦੀਵੀ ਹੋਂਦ ਵਾਲਾ ਗੁਣ ਵਰਨਣ ਨਹੀਂ ਹੋ ਸਕਿਆ ਪਰ ਸਤਿ ਨੂੰ ਗੁਰ

ਨਾਲ ਜੁੜਤ ਪਾਠ 'ਸਤਿਗੁਰ' ਕਰਨ ਨਾਲ ਅਰਥਾਂ ਵਿੱਚ ਕੋਈ ਵਿਸ਼ੇਸ਼ ਅੰਤਰ ਨਹੀਂ ਪਿਆ ਕਿਉਂਕਿ 'ਗੁਰ' ਅਤੇ 'ਸਤਿਗੁਰ' ਦੇ ਇੱਕੋ ਹੀ ਅਰਥ ਨਿਕਲਦੇ ਹਨ। ਜੇ ਕਰ ਅਸੀਂ ਆਪਣੀ ਮੱਤ ਵਰਤਦੇ ਹੋਏ ਇਹ ਦੱਸਣ ਦਾ ਯਤਨ ਕਰਾਂਗੇ ਕਿ ਸਤਿਗੁਰ ਦੇ ਅਰਥ ਹੋਏ 'ਸੱਚਾ ਗੁਰੂ' ਇਸ ਲਈ 'ਗੁਰ ਪ੍ਰਸਾਦਿ' ਨਾਲੋਂ 'ਸਤਿਗੁਰ ਪ੍ਰਸਾਦਿ' ਪਾਠ ਜਿਆਦਾ ਢੁਕਵਾਂ ਹੈ ਤਾਂ ਅਸੀਂ ਇਹ ਕਹਿ ਕੇ ਵੱਡੀ ਅਵੱਗਿਆ ਕਰ ਰਹੇ ਹੋਵਾਂਗੇ ਕਿਉਂਕਿ ਇਸ ਦਾ ਭਾਵ ਇਹ ਨਿਕਲੇਗਾ ਕਿ ਮੂਲ ਮੰਤਰ ਦੇ ਪਹਿਲੇ ਤਿੰਨ ਸਰੂਪਾਂ ਵਿੱਚ 46 ਵਾਰ ਵਰਤਿਆ ਗਿਆ ਸ਼ਬਦ 'ਗੁਰਪ੍ਰਸਾਦਿ' ਅਤੇ ਗੁਰਬਾਣੀ ਵਿੱਚ ਹੋਰ ਥਾਵਾਂ 'ਤੇ 330 ਤੋਂ ਵੱਧ ਵਾਰੀ ਵਰਤੇ ਗਏ ਸ਼ਬਦ 'ਗੁਰ ਪ੍ਰਸਾਦਿ' 'ਗੁਰ ਪਰਸਾਦਿ' 'ਗੁਰ ਪ੍ਰਸਾਦੀ' 'ਗੁਰ ਪਰਸਾਦੀ' ਅਤੇ 'ਗੁਰ ਪਰਸਾਦ' 'ਗੁਰੁ ਪਰਸਾਦੁ' ਵਿੱਚ ਅਸੀਂ ਕੋਈ ਊਣਤਾਈ ਵੇਖ ਰਹੇ ਹਾਂ। ਗੁਰਬਾਣੀ ਵਿੱਚ ਉਪ੍ਰੋਕਤ ਜਿਹੜੇ ਸ਼ਬਦ ਗੁਰੂ ਸਾਹਿਬਾਨ ਜੀ ਨੇ ਵਾਰ ਵਾਰ ਖ਼ੁਦ ਵਰਤੇ ਹਨ ਉਨ੍ਹਾਂ ਵਿੱਚ ਕੋਈ ਊਣਤਾਈ ਵੇਖਣਾਂ ਜਾਂ ਸੋਚਣਾਂ ਹੀ ਸਾਡੇ ਲਈ ਮਨਮੁਖਤਾਈ ਹੋਵੇਗੀ। ਗੁਰਬਾਣੀ ਵਿੱਚ ਵੱਖ ਵੱਖ ਰੂਪਾਂ ਵਿੱਚ ਅਨੇਕਾਂ ਵਾਰੀ ਵਰਤੇ ਗਏ ਪਦ 'ਗੁਰਪ੍ਰਸਾਦਿ' ਅਤੇ 'ਗੁਰਪਰਸਾਦਿ' ਵਿੱਚੋਂ ਵੰਨਗੀ ਮਾਤਰ ਕੁਝ ਕੁ ਉਦਾਹਰਣਾਂ ਹੇਠ ਲਿਖੇ ਅਨੁਸਾਰ ਹਨ:-

1. (ੳ) ਗੁਰ ਪ੍ਰਸਾਦਿ, ਅੰਤਰਿ ਲਿਵ ਲਾਗੈ ॥ (ਸਿਰੀਰਾਗੁ, ਭਗਤ ਕਬੀਰ / ਪੰਨਾ ੯੨)
   (ਅ) ਇਹ ਮਤਿ, ਗੁਰ ਪ੍ਰਸਾਦਿ, ਮਨਿ ਧਾਰਉ ॥ (ਮਾਝ, ਮ. ੫/ ਪੰਨਾ ੧੦੪)
   (ੲ) ਗੁਰ ਪ੍ਰਸਾਦਿ, ਨਾਨਕ ! ਇਹੁ ਜਾਨੁ ॥ (ਗਉੜੀ ਸੁਖਮਨੀ, ਮ.੫ / ਪੰਨਾ ੨੯੪)
2. (ੳ) ਗੁਰ ਪਰਸਾਦਿ, ਪਰਮ ਪਦੁ ਪਾਇਆ; ਸੂਕੇ ਕਾਸਟ ਹਰਿਆ ॥ (ਗੂਜਰੀ, ਮ. ੫/ਪੰਨਾ ੧੦ )
   (ਅ) ਗੁਰ ਪਰਸਾਦਿ, ਵਸੈ ਮਨਿ ਆਇ ॥ (ਆਸਾ, ਮ. ੧/ ਪੰਨਾ ੩੪੯)
   (ੲ) ਗੁਰ ਪਰਸਾਦਿ ਭਏ ਜਨ ਮੁਕਤੇ; ਹਰਿ ਹਰਿ ਨਾਮੁ ਅਰਾਧਿਆ ॥ (ਆਸਾ, ਮ. ੫/ ਪੰਨਾ ੩੯੩)
3. (ੳ) ਗੁਰ ਪ੍ਰਸਾਦੀ ਬੂਝੀਐ; ਏਕ ਹਰਿ ਕੈ ਰੰਗਿ ॥ (ਆਸਾ, ਮ.੫/ ਪੰਨਾ ੪੦੫ )
   (ਅ) ਆਦਿ ਅੰਤੇ ਮਧਿ ਸੋਈ; ਗੁਰ ਪ੍ਰਸਾਦੀ ਜਾਨਿਆ ॥ (ਆਸਾ, ਮ. ੫/ ਪੰਨਾ ੪੫੮)
   (ੲ) ਗੁਰ ਪ੍ਰਸਾਦੀ ਪ੍ਰਭੁ ਧਿਆਇਆ; ਗਈ ਸੰਕਾ ਤੂਟਿ ॥ ਗੂਜਰੀ, ਮ. ੫/ ਪੰਨਾ ੫੦੧)
4. (ੳ) ਗੁਰ ਪਰਸਾਦੀ ਬੁਝੀਐ; ਤਾ ਪਾਏ ਮੋਖ ਦੁਆਰੁ ॥ ਸਿਰੀਰਾਗੁ, ਮ. ੩/ਪੰਨਾ ੩੬)
   (ਅ) ਗੁਰ ਪਰਸਾਦੀ ਜਿਨੀ ਬੁਝਿਆ; ਤਿਨਿ ਪਾਇਆ ਮੋਖ ਦੁਆਰੁ ॥ (ਸਿਰੀਰਾਗੁ-ਵਾਰ (ਮ. ੪)/ਪੰਨਾ ੯੦
   (ੲ) ਗੁਰ ਪਰਸਾਦੀ, ਜਿਨੀ ਅੰਤਰਿ ਪਾਇਆ; ਸੋ ਅੰਤਰਿ ਬਾਹਰਿ ਸੁਹੇਲਾ ਜੀਉ ॥ (ਮਾਝ, ਮ. ੫/ਪੰਨਾ ੧੦੨)
5. ਭ੍ਰਮ ਭੈ ਛੂਟੇ, ਗੁਰ ਪਰਸਾਦ ॥ (ਰਾਮਕਲੀ, ਮ. ੫/ ਪੰਨਾ ੬੧੫)
6. ਗੁਰੁ ਪਰਸਾਦੁ ਕਰੇ, ਨਾਮੁ ਦੇਵੈ; ਨਾਮੇ, ਨਾਮਿ ਸਮਾਵਣਿਆ ॥ (ਮਾਝ, ਮ. ੪/ ਪੰਨਾ੧੩੦ )

ਮੂਲ ਮੰਤਰ ਸਮੇਤ ਉਪ੍ਰੋਕਤ ਪਹਿਲੇ 5 ਨੰਬਰ ਦੀਆਂ ਤੁਕਾਂ ਵਿੱਚ ਆਏ ਪਦ 'ਗੁਰਪ੍ਰਸਾਦਿ, ਗੁਰਪਰਸਾਦਿ, ਗੁਰਪ੍ਰਸਾਦੀ ਅਤੇ ਗੁਰਪ੍ਰਸਾਦੀ, ਗੁਰ ਪਰਸਾਦ, ਸਾਰਿਆਂ ਦੇ ਅਰਥ ਗੁਰਬਾਣੀ ਵਿਆਕਰਣ ਅਨੁਸਾਰ (ਗੁਰੁ ਸ਼ਬਦ ਪਿੱਛੋਂ ਲੁਪਤ ਰੂਪ ਵਿੱਚ ਸਬੰਧਕ 'ਦੀ' ਆਉਣ ਕਰਕੇ 'ਰੁ' ਦੀ ਔਂਕੜ ਲੱਥ ਗਈ ਅਤੇ 'ਪ੍ਰਸਾਦਿ' ਦੇ 'ਦ' ਨੂੰ ਲੱਗੀ ਸਿਹਾਰੀ 'ਕਰਣ ਕਾਰਕ' ਦੇ ਅਰਥ ਭਾਵ ਕ੍ਰਿਪਾ ਦੁਆਰਾ' ਹੋਣ ਕਰਕੇ ) 'ਗੁਰੂ ਦੀ ਕ੍ਰਿਪਾ ਦੁਆਰਾ' ਹੀ ਵਧੇਰੇ ਢੁਕਵੇਂ ਹਨ। ਪੂਰਾ ਰ ਜਾਂ ਪ ਦੇ ਪੈਰ 'ਚ ਅੱਧਾ ਰ ਅਤੇ 'ਦ' ਦੀ ਸਿਹਾਰੀ ਨੂੰ ਬਿਹਾਰੀ ਵਿੱਚ ਕੇਵਲ ਕਾਵਿ ਤੋਲ ਪੂਰਾ ਕਰਨ ਲਈ ਹੀ ਬਦਲਿਆ ਗਿਆ ਹੈ ਇਸ ਨਾਲ ਅਰਥਾਂ ਵਿੱਚ ਕੋਈ ਫਰਕ ਨਹੀਂ ਪੈਂਦਾ। ਪੰਥ ਦੇ ਮਹਾਨ ਵਿਦਵਾਨ ਅਤੇ ਗੁਰਬਾਣੀ ਦੇ ਵਿਆਖਿਆਕਾਰ ਪ੍ਰੋ: ਸਾਹਿਬ ਸਿੰਘ ਡੀ.ਲਿਟ., ਭਾਈ ਯੋਧ ਸਿੰਘ ਜੀ, ਭਾਈ ਵੀਰ ਸਿੰਘ ਜੀ, ਟੀਕਾਕਾਰ ਸ: ਮਨਮੋਹਨ ਸਿੰਘ ਜੀ, ਫਰੀਦਕੋਟੀ ਟੀਕੇ ਦੇ ਵਿਦਵਾਨ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਕਾਸ਼ਿਤ ਸ਼ਬਦਾਰਥ ਪੋਥੀਆਂ ਦੇ ਵਿਦਵਾਨਾਂ ਨੇ ਇਹੀ ਅਰਥ ਕੀਤੇ ਹਨ।

ਨੰਬਰ 6 ਵਾਲੀ ਤੁਕ ਵਿੱਚ 'ਗੁਰੁ ਪਰਸਾਦੁ ਕਰੇ' ਦੇ ਅਰਥ ਹਨ: (ਜਿਸ ਮਨੁੱਖ ਉੱਤੇ) ਗੁਰੂ ਕਿਰਪਾ ਕਰਦਾ ਹੈ ਉਸ ਨੂੰ ਤੇਰਾ ਨਾਮ ਬਖ਼ਸ਼ਦਾ ਹੈ, ਉਹ ਮਨੁੱਖ ਤੇਰੇ ਨਾਮ ਵਿਚ ਹੀ ਮਸਤ ਰਹਿੰਦਾ ਹੈ ।

ਪਰ ਕੁਝ ਵਿਦਵਾਨ 'ਗੁਰ' ਅਤੇ 'ਪ੍ਰਸਾਦਿ' ਪਦ ਨੂੰ ਵੱਖਰੇ ਕਰ ਕੇ ਨਿਰੰਕਾਰ ਦੇ ਵੱਖੋ ਵੱਖਰੇ ਲੱਛਣ ਮੰਨਦੇ

ਹਨ। ਉਨ੍ਹਾਂ ਅਨੁਸਾਰ ਮੂਲ ਮੰਤਰ ਦਾ ਹਰ ਪਦ ਨਿਰੰਕਾਰ ਦੇ ਕਿਸੇ ਗੁਣ ਦਾ ਬੋਧ ਕਰਵਾਉਂਦਾ ਹੈ। ਉਹ ਇਥੇ 'ਗੁਰ' ਦਾ ਅਰਥ 'ਵੱਡਾ' ਅਤੇ 'ਪ੍ਰਸਾਦਿ' ਦਾ ਅਰਥ 'ਦਿਆਲੂ/ਕ੍ਰਿਪਾਲੂ' ਮੰਨਦੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਇੱਕ ਮੰਤਰ ਅਤੇ ਮੰਤਰ ਦੇ ਜਾਪ ਵਿੱਚ ਹਮੇਸ਼ਾਂ ਹੀ ਉਸ ਦੇ ਗੁਣ ਉਚਾਰੇ ਜਾਂਦੇ ; ਜਿਸ ਦੀ ਪੂਜਾ ਜਾਂ ਅਰਾਧਨਾ ਕੀਤੀ ਜਾਵੇ। ਉਨ੍ਹਾਂ ਵਿਦਵਾਨਾਂ ਅਨੁਸਾਰ ਕਿਸੇ ਮੰਤਰ ਵਿੱਚ ਜਾਪ ਦੇ ਨਾਲ ਉਸ ਦੀ ਵਿਧੀ ਦਾ ਵਰਨਣ ਨਹੀਂ ਹੁੰਦਾ, ਜਿਵੇਂ ਇਹ ਕਹਿਣਾ ਕਿ ਅਜਿਹੇ ਗੁਣਾਂ ਵਾਲਾ 'ਨਿਰੰਕਾਰ' ਗੁਰੂ ਦੀ ਕ੍ਰਿਪਾ ਦੁਆਰਾ ਮਿਲਦਾ ਹੈ। ਇਨ੍ਹਾਂ ਵਿਦਵਾਨਾਂ ਵੱਲੋਂ ਕੀਤੇ ਅਰਥ ਨਾ ਤਾਂ ਗੁਰਬਾਣੀ ਵਿਆਕਰਣਿਕ ਨਿਯਮਾਂ ਅਨੁਸਾਰ ਹੀ ਢੁਕਵੇਂ ਹਨ ਅਤੇ ਨਾ ਹੀ ਗੁਰਬਾਣੀ ਵਿੱਚ ਆਏ ਹੋਰ ਥਾਂਈ ਆਏ ਇਨ੍ਹਾਂ ਹੀ ਸ਼ਬਦਾਂ (ਗੁਰਪ੍ਰਸਾਦਿ, ਗੁਰਪਰਸਾਦਿ,) ਦੇ ਅਰਥ ਕਰਦੇ ਸਮੇਂ 'ਗੁਰ' ਦਾ ਅਰਥ 'ਵੱਡਾ' ਅਤੇ 'ਪ੍ਰਸਾਦਿ' ਦਾ ਅਰਥ 'ਦਿਆਲੂ/ਕ੍ਰਿਪਾਲੂ' ਕੀਤੇ ਜਾ ਸਕਦੇ ਹਨ। ਉਦਾਹਰਣ ਵਜੋਂ ਉਪਰ ਵੰਨਗੀ ਮਾਤਰ ਦਿੱਤੀਆਂ ਤੁਕਾਂ ਦੇ ਅਰਥ ਕਰਕੇ ਵੇਖੇ ਜਾ ਸਕਦੇ ਹਨ। ਇਸ ਲਈ ਬਹੁ ਗਿਣਤੀ ਵਿਦਵਾਨ ਪਹਿਲੇ ਅਰਥਾਂ ਨਾਲ ਹੀ ਸਹਿਮਤ ਹਨ। ਪਰ ਮੰਨ ਲਵੋ ਕਿ ਜੇ ਉਨ੍ਹਾਂ ਲੋਕਾਂ ਦੀ ਗੱਲ ਹੀ ਮੰਨ ਲਈ ਜਾਵੇ ਜਿਹੜੇ ਗੁਰਬਾਣੀ ਵਿਆਕਰਣ ਨੂੰ ਨਹੀਂ ਮੰਨਦੇ ਅਤੇ ਵਿਆਕਰਣ ਤੋਂ ਸੁਤੰਤਰ ਹੋ ਕੇ ਇਕੋ ਸ਼ਬਦ ਦੇ ਕਈ ਕਈ ਅਰਥ ਕਰਕੇ ਖ਼ੁਸ਼ ਹੁੰਦੇ ਹਨ ਤਾਂ ਵੀ 'ਸਤਿ' ਨੂੰ 'ਗੁਰ' ਨਾਲ ਜੋੜਿਆ ਹੀ ਨਹੀਂ ਜਾ ਸਕਦਾ ਕਿਉਂਕਿ 'ਸਤਿਗੁਰ' ਦੇ ਅਰਥ 'ਵੱਡਾ' ਨਹੀਂ ਕੀਤੇ ਜਾ ਸਕਦੇ ਇਸ ਲਈ ਇਨ੍ਹਾਂ ਪਦਾਂ ਨੂੰ ਵੱਖ ਵੱਖ ਰੱਖ ਕੇ ਪਾਠ ਕਰਨਾ ਹੀ ਵੱਧ ਯੋਗ ਹੋਵੇਗਾ। ਇਸ ਲਈ ਸੰਖੇਪ ਰੂਪ ਵਾਲੇ ਮੂਲ ਮੰਤਰ ਜੋ ਕਿ ਸਮੁੱਚੇ ਗੁਰੂ ਗ੍ਰੰਥ ਸਾਹਿਬ ਜੀ ਵਿੱਚ 524 ਵਾਰ ਆਉਂਦਾ ਹੈ ਦਾ ਉਚਾਰਣ ਅਤੇ ਲਿਖਤ ਵਿੱਚ ਪਾਠ 'ੴ ਸਤਿ ਗੁਰਪ੍ਰਸਾਦਿ ॥' ਕੀਤਾ ਜਾਵੇ ਤਾਂ ਜਿਆਦਾ ਬਿਹਤਰ ਹੋਵੇਗਾ ਕਿਉਂਕਿ ਇਸ ਨਾਲ ਗੁਰਬਾਣੀ ਵਿੱਚ ਵਰਤੇ ਗਏ ਮੂਲ ਮੰਤਰ ਦੇ ਸਾਰੇ ਤਰ੍ਹਾਂ ਦੇ ਸਰੂਪਾਂ ਵਿੱਚ ਇਕਸਾਰਤਾ ਹੋ ਜਾਵੇਗੀ।

ਇਹ ਦੱਸਣਯੋਗ ਹੈ ਕਿ ਇਸੇ ਤਰ੍ਹਾਂ ਦਾ ਲੇਖ ਮੇਰੇ ਵੱਲੋਂ 10-11 ਸਾਲ ਪਹਿਲਾਂ ਵੀ ਲਿਖਿਆ ਗਿਆ ਸੀ ਜੋ ਸੇਵਾ ਪੰਥੀ ਟਿਕਾਣਾ ਭਾਈ ਜਗਤਾ ਜੀ ਗੋਨਿਆਣਾ ਮੰਡੀ ਜ਼ਿਲ੍ਹਾ ਬਠਿੰਡਾ ਵੱਲੋਂ ਪ੍ਰਕਾਸ਼ਤ ਮਾਸਕ ਪੱਤਰ ਸੇਵਾ ਜੋਤੀ ਦੇ ਫਰਵਰੀ 2005 ਦੇ ਅੰਕ ਵਿੱਚ ਛਪਿਆ ਸੀ। ਉਸੇ ਮਹੀਨੇਂ ਜਾਂ ਉਸ ਤੋਂ ਇੱਕ ਮਹੀਨਾ ਅੱਗੇ ਪਿੱਛੇ ਸਾਹਿਬਜ਼ਾਦਾ ਜੁਝਾਰ ਸਿੰਘ ਗੁਰਮਤਿ ਮਿਸ਼ਨਰੀ ਕਾਲਜ ਚੌਂਤਾ ਕਲਾਂ ਜ਼ਿਲ੍ਹਾ ਰੋਪੜ ਦੇ ਮਾਸਕ ਪੱਤਰ ਮਿਸ਼ਨਰੀ ਸੇਧਾਂ ਵਿੱਚ ਵੀ ਛਪਿਆ ਸੀ। ਉਸ ਸਮੇਂ ਕਈ ਪਾਠਕਾਂ ਨੇ ਫੋਨ ਕਰਕੇ ਲੇਖ ਵਿੱਚ 'ੴ ਸਤਿ ਗੁਰਪ੍ਰਸਾਦਿ ॥' ਦੇ ਸੁਝਾਏ ਗਏ ਪਦ-ਛੇਦ ਅਤੇ ਉਚਾਰਣ ਨਾਲ ਸਹਿਮਤੀ ਜਤਾਈ ਸੀ। ਸ਼ਾਇਦ ਇਸ ਲੇਖ ਤੋਂ ਪਹਿਲਾਂ ਅਤੇ ਪਿੱਛੋਂ ਵੀ ਹੋਰ ਕਈ ਵਿਦਵਾਨਾਂ ਨੇ ਇਸੇ ਤਰ੍ਹਾਂ ਦੇ ਸੁਝਾਉ ਦਿੱਤੇ ਹੋਣਗੇ। ਹੋਰ ਖ਼ੁਸ਼ੀ ਹੋਈ ਜਦੋਂ ਗੁਰਬਾਣੀ ਨੂੰ ਅਸਾਨ ਤਰੀਕੇ ਨਾਲ ਸਮਝਣ ਲਈ ਚਲਾਈ ਜਾ ਰਹੀ ਵੈੱਬਸਾਈਟ 'ਗੁਰਪਰਸਾਦਡਾਟਕਾਮ' (http://gurparsad.com) ਦੇ ਲੋਗੋ ਵਿੱਚ 'ੴ ਸਤਿਗੁਰ ਪ੍ਰਸਾਦਿ ॥' ਦੀ ਥਾਂ 'ੴ ਸਤਿ ਗੁਰਪ੍ਰਸਾਦਿ ॥' ਦੀ ਫੋਟੋ ਲਾਈ ਹੋਈ ਹੈ ਅਤੇ ਇਸ ਦੇ ਸੁਝਵਾਨ ਸੰਪਾਦਕ ਗਿਆਨੀ ਅਵਤਾਰ ਸਿੰਘ ਵਲੋਂ ਲਿਖੇ ਲੇਖ 'ਗੁਰ ਪ੍ਰਸਾਦਿ ਨਾਲ ਕੀਤਾ ਜਾ ਰਿਹਾ ਅਨਿਆਂ' ਸਿਰਲੇਖ ਹੇਠ ਲਿਖੇ ਲੇਖ ਵਿੱਚ ਵੀ ਇਸੇ ਸਰੂਪ ਦੀ ਪ੍ਰੋੜਤਾ ਕੀਤੀ ਗਈ ਹੈ। ਪਿਛਲੇ ਸਾਲ ਤੋਂ ਚੜ੍ਹਦੀ ਕਲਾ ਟਾਈਮ ਟੀਵੀ ਤੋਂ ਸਵੇਰੇ ਸ਼ਾਮ ਦੇ ਸਮੇਂ ਲਗਾਤਾਰ ਪ੍ਰਸਾਰਤ ਕੀਤੇ ਜਾ ਰਹੇ ਗੁਰੂ ਗ੍ਰੰਥ ਸਾਹਿਬ ਦੇ ਦੋ ਸੰਥਿਆ ਪਾਠ; ਜਿਨ੍ਹਾਂ ਵਿੱਚੋਂ ਇੱਕ ਗਿਆਨੀ ਜਗਤਾਰ ਸਿੰਘ ਜੀ ਜਾਚਕ ਦੀ ਅਵਾਜ਼ ਵਿੱਚ ਸ਼੍ਰੀ ਗੁਰੂ ਗ੍ਰੰਥ ਸਾਹਿਬ ਇੰਸਟੀਚੂਟ ਮੈਲਬੌਰਨ ਆਸਟ੍ਰੇਲੀਆ ਅਤੇ ਦੂਸਰਾ ਗਿਆਨੀ ਸਾਹਿਬ ਸਿੰਘ ਸ਼ਾਹਬਾਦ ਮਾਰਕੰਡਾ ਦੀ ਅਵਾਜ਼ ਵਿੱਚ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਿੱਲੀ ਵੱਲੋਂ ਰੀਕਾਰਡ ਕਰਵਾਇਆ ਗਿਆ ਹੈ। ਇਨ੍ਹਾਂ ਦੋਵਾਂ ਹੀ ਪਾਠਾਂ ਦੌਰਾਨ ਜੋ ਪਾਠ ਉਚਾਰਣ ਦੇ ਨਾਲ ਨਾਲ ਲਿਖਤੀ ਰੂਪ ਵਿੱਚ ਪ੍ਰਦ੍ਰਿਸ਼ਤ ਕੀਤਾ ਜਾ ਰਿਹਾ ਹੈ ਉਹ ਇਸ ਲੇਖ ਵਿੱਚ ਦਿੱਤੇ ਗਏ ਸੁਝਾਉ ਨਾਲ ਬਿਲਕੁਲ ਮੇਲ ਖਾਂਦਾ ਹੈ। ਸਗੋਂ ਇਨ੍ਹਾਂ ਵਿੱਚ ਤਾਂ ਤਿੰਨੇ ਪਦਾਂ ਨੂੰ ਵੱਖ ਵੱਖ ਪੜ੍ਹਨ ਦੇ ਸੰਕੇਤ ਦੇਣ ਲਈ ਇਸ ਤਰ੍ਹਾਂ ਬਿਸ੍ਰਾਮ ਵੀ ਲਗਾਏ ਗਏ ਹਨ - 'ੴ , ਸਤਿ, ਗੁਰਪ੍ਰਸਾਦਿ ॥' ਤਾ ਕਿ ਸਰੋਤਿਆਂ ਨੂੰ ਇਸ ਗੱਲ ਦਾ ਕੋਈ ਭੁਲੇਖਾ ਹੀ ਨਾ ਰਹੇ ਤੇ ਬਿਲਕੁਲ ਸਪਸ਼ਟ ਹੋ ਜਾਵੇ ਕਿ 'ਗੁਰ' ਨੂੰ 'ਸਤਿ' ਨਾਲ ਜੋੜ ਕੇ 'ਸਤਿਗੁਰ' ਨਹੀਂ ਪੜ੍ਹਨਾ ਸਗੋਂ 'ਪ੍ਰਸਾਦਿ' ਨਾਲ ਜੋੜ ਕੇ 'ਗੁਰਪ੍ਰਸਾਦਿ' ਹੀ ਪੜ੍ਹਨਾ ਹੈ। 'ਗੁਰਪਰਸਾਦਡਾਟਕਾਮ' (http://

# ਗ੍ਰੰਥੀ ਤੇ ਸਿੱਖ ਰਹਿਤ ਮਰਯਾਦਾ

ਆਤਮਾ ਸਿੰਘ

ਦੋ ਨੌਜਵਾਨਾਂ ਤੇ ਇੱਕ ਬੁੱਢੇ (ਮੈਂ) ਸਲਾਹ ਕੀਤੀ ਕਿ ਗ੍ਰੰਥੀ ਸਾਹਿਬਾਨ ਨੂੰ ਬੇਨਤੀ ਕਰੀਏ ਕਿ ਉਹ ਅਖੰਡ ਪਾਠ ਰੱਖਣ ਸਮੇਂ ਕੁੰਭ, ਨਾਰੀਅਲ ਨਾ ਰੱਖਣ ਤੇ ਜੋਤ ਨਾ ਜਗਾਉਣ। ਲੋਕਾਂ ਨੂੰ ਇਸ ਮਨਮਤ ਤੋਂ ਰੋਕਣ। ਅੱਜ ਤੱਕ ਕੋਈ ਵੀ ਅਖੰਡ ਪਾਠ ਕੁੰਭ ਨਾਰੀਅਲ ਤੇ ਜੋਤ ਤੋਂ ਬਿਨ੍ਹਾਂ ਨਹੀਂ ਵੇਖਿਆ। ਜਦੋਂ ਗ੍ਰੰਥੀ ਸਾਹਿਬਾਨ ਨੂੰ ਬੇਨਤੀ ਕਰੀਏ ਤਾਂ ਉਨ੍ਹਾਂ ਦਾ ਇਕੋ ਹੀ ਜਵਾਬ ਮਿਲਦਾ ਸੀ, ਲੋਕ, ਘਰ ਵਾਲੇ ਨਹੀਂ ਮੰਨਦੇ। ਉਨ੍ਹਾਂ ਦੇ ਇਸ ਕਥਨ ਵਿਚ ਕਾਫੀ ਹੱਦ ਤੱਕ ਸਚਾਈ ਹੈ। ਪਰ ਸਮਝਾਉਣ ਤੇ ਮੰਨ ਜਾਂਦੇ ਹਨ। ਅਸੀਂ ਜਿੱਥੇ ਵੀ ਆਪਣੇ ਰਿਸ਼ਤੇਦਾਰਾਂ ਦੇ ਘਰਾਂ ਵਿੱਚ, ਜੱਥੇਬੰਦੀ ਦੀ ਮਾਇਕ ਸਹਾਇਤਾ ਲਈ ਅਖੰਡ ਪਾਠ ਰੱਖੇ, ਸਾਡੇ ਕਹਿਣ ਸਮਝਾਉਣ ਤੇ ਸਿੱਖ ਰਹਿਤ ਮਰਯਾਦਾ ਦੇ ਕਿਤਾਬਚੇ ਵਿਚੋਂ ਪੜ੍ਹਕੇ ਸੁਣਾਉਣ ਤੇ ਮੰਨ ਗਏ। ਗ੍ਰੰਥੀ ਆਪ ਹੀ ਸਿੱਖ ਰਹਿਤ ਮਰਯਾਦਾ ਨੂੰ ਨਹੀਂ ਮੰਨਦੇ। ਉਨ੍ਹਾਂ ਕਿਸੇ ਨੂੰ ਕੀ ਸਮਝਾਉਣਾ ਹੈ? ਵਾਹਿਗੁਰੂ ਨੇ ਉਨ੍ਹਾਂ ਦੀ ਪਰਖ ਦਾ ਸਮਾਂ ਸਾਨੂੰ ਦੇ ਦਿੱਤਾ। ਦੋ ਕੁ ਮਹੀਨੇ ਸਾਡੇ ਪਿੰਡ ਦੇ ਗ੍ਰੰਥੀਆਂ ਤੇ ਪਾਠੀਆਂ ਨੂੰ ਵਿਹਲੇ ਰਹਿਣਾ ਪਿਆ। ਕਿਤੇ ਪਾਠ ਰੱਖਣ ਦਾ ਮੌਕਾ ਨ ਮਿਲਿਆ। ਨ ਕੋਈ ਬੁੱਢਾ ਮਰਿਆ, ਨਾ ਕਿਸੇ ਕੋਠੀ, ਘਰ, ਦੁਕਾਨ ਦਾ ਉਦਘਾਟਣ ਕਰਵਾਇਆ। ਨਾ ਕਿਸੇ ਸੁਖਮਨੀ ਸਾਹਿਬ ਦਾ ਪਾਠਾ ਕਰਾਇਆ, ਨਾ ਹੀ ਕੋਈ ਵਿਆਹ ਦਾ ਪਾਠ ਆਇਆ, ਨਾ ਸੁੱਖਣਾ ਦਾ, ਦੋ ਕੁ ਮਹੀਨੇ ਘਰੋਂ ਖਾਣੀਆ ਪਈਆਂ। ਇਕ ਦਿਨ ਰੱਬ ਸਬੱਬੀ ਇਕੱਠੇ ਹੋਏ, ਝੁਰਨ ਲੱਗੇ। ਹੁਣ ਤਾਂ ਕੋਈ ਅਖੰਡ ਪਾਠ ਹੀ ਨਹੀਂ ਆ ਰਿਹਾ। ਇਕ ਪਾਠੀ ਉਨ੍ਹਾਂ ਵਿੱਚ ਖਾਨਦਾਨੀ ਬਾਬਾ ਸੀ, ਤੇਜ਼ ਬੁੱਧੀ ਦਾ ਮਾਲਕ ਸੀ। ਉਸ ਨੇ ਸੁਝਾ ਦਿੱਤਾ, ਆਪਾ ਅੱਡ ਤੌਰ ਤੇ ਅੱਡੇ ਦੇ ਭਲੇ ਵਾਸਤੇ ਅਖੰਡ ਪਾਠ ਰੱਖ ਦੇਈਏ। ਅੱਡੇ ਵਾਲੇ ਆਪੇ ਸ਼ਾਮਲ ਹੋ ਜਾਣਗੇ। ਸਾਰਿਆਂ ਦੇ ਮਨ ਗੱਲ ਭਾ ਗਈ ਤੇ ਸਰਬ ਸੰਮਤੀ ਨਾਲ ਮਤਾ ਪਾਸ ਹੋ ਗਿਆ। ਪਾਠ ਰੱਖਣ ਦਾ ਦਿਨ ਵੀ ਮਿੱਥ ਲਿਆ। ਅਸੀਂ ਦੋ ਸਾਥੀ, ਪਾਠ ਰੱਖਣ ਵਾਲੇ ਦਿਨ ਅੱਡੇ ਤੇ ਪਹੁੰਚ ਗਏ। ਅੱਡਾ ਸਾਹਮਣਿਉਂ ਖੁਲਾ ਸੀ, ਉਪਰੋਂ ਛੱਡਿਆ ਹੋਇਆ ਸੀ। ਕਨਾਤਾਂ ਲਾ ਦਿੱਤੀਆਂ ਗਈਆਂ। ਅਸੀਂ, ਉਨ੍ਹਾਂ ਨੂੰ ਕੁੰਭ, ਨਰੀਅਲ ਰੱਖਣ ਅਤੇ ਜੋਤ ਜਗਾਉਣ ਤੋਂ ਰੋਕਿਆ। ਇੱਥੇ ਘਰ ਵਾਲੇ ਵੀ ਤੁਸੀਂ ਆਪ ਹੋ ਤੇ ਪਾਠ ਰੱਖਣ ਵਾਲੇ ਵੀ ਤੁਸੀਂ ਆਪ ਹੋ। ਘਰ ਵਾਲੇ ਨਹੀਂ ਮੰਨਦੇ ਵਾਲੀ ਦਲੀਲ ਤਾਂ ਇਥੇ ਨਹੀਂ ਢੁੱਕਦੀ। ਪਰ ਗ੍ਰੰਥੀ ਸਾਹਿਬਾਨ ਨਹੀਂ ਮੰਨੇ। ਦੋਹਾਂ ਗੁਰਦੁਆਰਿਆਂ ਦੇ ਗ੍ਰੰਥੀ ਹਾਜ਼ਰ ਸਨ। ਇੱਥੇ ਸਿੱਖ ਰਹਿਤ ਮਰਯਾਦਾ ਨੂੰ ਨਾ ਮੰਨਣ ਵਾਲਿਆਂ ਗ੍ਰੰਥੀਆਂ ਦੀ ਗੱਲ ਚਲ ਰਹੀ ਹੈ। ਜੋ ਮੰਨਦੇ ਹਨ ਉਹ ਧੰਨਤਾ ਦੇ ਯੋਗ ਹਨ।

ਗ੍ਰੰਥੀ ਸਾਹਿਬਾਨ ਦਾ ਸਿੱਖ ਰਹਿਤ ਮਰਯਾਦਾ ਤੇ ਚੱਲਣ ਵਾਲੇ ਪਾਸੇ ਉਕਾ ਹੀ ਧਿਆਨ ਨਹੀਂ। ਉਨ੍ਹਾਂ ਨੇ ਇਹ ਜ਼ਿੰਮੇਵਾਰੀ ਬਾਰੇ ਸੋਚਿਆ ਹੀ ਨਹੀਂ ਕਿਕ ਸਿੱਖ ਰਹਿਤ ਮਰਯਾਦਾ ਤੇ ਸਿੱਖਾਂ ਤੋਂ ਅਮਲ ਕਰਾਉਣਾ, ਉਨ੍ਹਾਂ ਦਾ ਧਰਮ ਹੈ। ਗ੍ਰੰਥੀ ਸਾਹਿਬਾਨ ਦਾ ਸਿੱਖ ਰਹਿਤ ਮਰਯਾਦਾ ਵਿੱਚ ਜਿਨ੍ਹਾਂ ਬਿਪਰ ਰੀਤਾਂ ਤੋਂ ਰੋਕਿਆ ਗਿਆ ਹੈ। ਉਨ੍ਹਾਂ ਨੂੰ ਰੋਕਣ ਵਾਲੇ ਪਾਸੇ ਉਕਾਂ ਹੀ ਧਿਆਨ ਨਹੀਂ ਹੈ। ਇਸ ਪਾਸੇ ਧਿਆਨ ਦਿਵਾਉਣਾ ਧਰਮ ਪ੍ਰਚਾਰ ਕਮੇਟੀ ਦਾ ਫਰਜ ਹੈ। ਸਿੱਖ ਦੀ ਤਾਰੀਫ ਜੋ ਸਿੱਖ ਰਹਿਤ ਮਰਯਾਦਾ ਵਿੱਚ ਲਿਖੀ ਹੈ, ਉਸ ਦੇ ਅੰਤਲੇ ਸ਼ਬਦ ਹਨ, "ਜੋ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ।" ਉਹ ਸਿੱਖ ਹੈ। ਜੇ ਸਿੱਖ ਸੂਤਕ ਕਢਾਉਂਦਾ ਹੈ, ਸਾਹਾ ਸੁਧਾਉਂਦਾ ਹੈ, ਅੰਤ ਸਮੇਂ ਦੀਵਾ ਕਰਦਾ ਹੈ, ਪਿੰਡ ਵੀ ਭਰਦਾ ਹੈ। ਅੱਧ ਮਾਰਗ (ਘੜੀ ਭੰਨ) ਵੀ ਕਰਦਾ ਹੈ, ਫੁੱਲ ਵੀ ਚੁਗਦਾ ਹੈ ਤੇ ਵਿਸ਼ੇਸ਼ ਥਾਵਾਂ ਤੇ ਜਾ ਕੇ ਪਾਉਂਦਾ ਹੈ। ਸਰਾਧ ਵੀ ਕਰਦਾ ਹੈ। ਵਰੀਨਾ ਵੀ ਕਰਦਾ ਹੈ ਤਾਂ ਉਹ ਦੂਜੇ ਧਰਮ ਦੀਆਂ ਰੀਤਾਂ ਕਰ ਰਿਹਾ ਹੈ। ਦੂਜੇ ਧਰਮ ਨੂੰ ਸਪੱਸ਼ਟ ਤੌਰ ਤੇ ਮੰਨ ਰਿਹਾ ਹੈ। ਵਿਆਹ ਵੇਲੇ ਵੀ ਅਨੰਦ ਕਾਰਜ ਤੋਂ ਬਿਨ੍ਹਾਂ ਬਾਕੀ ਸਾਰੀਆਂ ਰੀਤਾਂ ਦੂਜੇ ਧਰਮ ਦੀਆਂ ਕਰ ਰਿਹਾ ਹੈ। ਸਿੱਖਾਂ ਨੂੰ ਇਨ੍ਹਾਂ ਬਿਪਰ ਰੀਤਾਂ ਤੋਂ ਹਟਾਉਣ ਵਾਲੇ ਪਾਸੇ ਸ਼੍ਰੋਮਣੀ ਧਰਮ ਪ੍ਰਚਾਰ ਕਮੇਟੀ ਪੂਰਾ ਧਿਆਨ ਦੇਵੇ। ਇਹ ਕੰਮ ਗ੍ਰੰਥੀ ਸਾਹਿਬਾਨ ਦੇ ਸਹਿਯੋਗ ਲੇ ਕੇ ਕੀਤਾ ਜਾ ਸਕਦਾ ਹੈ। ਕਿਉਂਕਿ ਗ੍ਰੰਥੀ ਸਾਹਿਬਾਨ ਦਾ ਆਮ ਸਿੱਖ ਨਾਲ ਨਜ਼ਦੀਕੀ ਸੰਪਰਕ ਹੈ ਤੇ ਹੋਰ ਵੇਲੇ ਸੰਪਰਕ ਹੁੰਦਾ ਹੈ। ਪਹਿਲੇ ਗ੍ਰੰਥੀ ਸਾਹਿਬਾਨ ਨੂੰ ਸਿੱਖ ਬਣਾਉ, ਫਿਰ ਸਾਰਾ ਸਿੱਖ ਜਗਤ ਸਿੱਖ ਬਣ ਜਾਏਗਾ। ਹੋ ਸਕੇ ਤਾਂ ਇਸ ਮਕਸਦ ਨੂੰ ਪੂਰਾ ਕਰਨ ਲਈ ਅਕਾਲ ਤਖਤ ਸਾਹਿਬ ਦਾ ਸਹਿਯੋਗ ਵੀ ਪ੍ਰਾਪਤ ਕੀਤਾ ਜਾਵੇ। ਇਕ ਹੁਕਮਨਾਮਾ ਗ੍ਰੰਥੀਆਂ ਅਤੇ ਆਮ ਸਿੱਖਾਂ ਵਾਸਤੇ ਜਾਰੀ ਕਰਵਾਇਆ ਜਾਵੇ ਅਤੇ ਉਸ ਦਾ ਵਿਸ਼ੇਸ਼ ਤੌਰ ਤੇ ਪ੍ਰਚਾਰ ਕੀਤਾ ਜਾਵੇ। ਮੈਂ ਕਿਸੇ ਰਸਾਲੇ ਵਿੱਚ ਪੜ੍ਹਿਆ ਹੈ, ਕਿ ਆਰ.ਐਸ.ਐਸ. ਨੇ ਇਹ ਟੀਚਾ ਮਿਥਿਆ ਹੈ ਕਿ

2019 ਤੱਕ ਅਸੀਂ ਸਾਰੇ ਸਿੱਖਾਂ ਨੂੰ ਹਿੰਦੂ ਸਾਬਤ ਕਰ ਦੇਵਾਂਗੇ। ਜਿਹੜੇ ਸਿੱਖ, ਸਿੱਖ ਰਹਿਤ ਮਰਯਾਦਾ ਤੇ ਅਮਲ ਕਰ ਰਹੇ ਹਨ, ਉਨ੍ਹਾਂ ਨੂੰ ਵੀ ਪ੍ਰੇਰ ਕੇ ਬਿਪਰ ਰੀਤਾ ਤੇ ਲਾ ਦੇਣਗੇ। ਤਾਂ ਉਨ੍ਹਾਂ ਦੀ ਸੋਚ ਪੂਰੀ ਹੋ ਸਕਦੀ ਹੈ। ਸਾਡੇ ਧਾਰਮਿਕ ਆਗੂਆਂ ਨੂੰ ਸਾਵਧਾਨ ਹੋ ਜਾਣਾ ਚਾਹੀਦਾ ਹੈ।

ਰਿਦੇ ਸੁਧ ਜਉ ਨਿੰਦਾ ਹੋਇ॥ (ਅੰਗ 388)

----0----

ਸਫਾ 20 ਦਾ ਬਾਕੀ

gurparsad.com) ਦੇ ਵਿਦਵਾਨ ਲੇਖਕਾਂ, ਸ਼੍ਰੀ ਗੁਰੂ ਗ੍ਰੰਥ ਸਾਹਿਬ ਇੰਸਟੀਚੂਟ ਮੈਲਬੌਰਨ ਆਸਟ੍ਰੇਲੀਆ ਅਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਿੱਲੀ ਵੱਲੋਂ ਕੀਤੇ ਉੱਦਮ ਤੋਂ ਉਤਸ਼ਾਹਿਤ ਹੋ ਕੇ ਹੀ ਮੈਂ ਇਹ ਲੇਖ ਮਾਮੂਲੀ ਵਾਧੇ ਨਾਲ ਦੁਬਾਰਾ ਇਸ ਕਾਰਣ ਲਿਖਿਆ ਹੈ ਤਾਂ ਕਿ ਪੰਥ ਦੇ ਸਾਰੇ ਵਿਦਵਾਨ ਅਤੇ ਸ਼੍ਰੋਮਣੀ ਕਮੇਟੀ ਇਸ 'ਤੇ ਖੁੱਲ੍ਹੀ ਵੀਚਾਰ ਕਰਕੇ ਸਭ ਤੋਂ ਸੰਖੇਪ ਰੂਪ ਵਾਲੇ ਮੂਲ ਮੰਤਰ ਜੋ ਸਭ ਤੋਂ ਵੱਧ ਭਾਵ 524 ਵਾਰ ਆਇਆ ਹੈ ਦੇ ਪਦ ਛੇਦ ਵਿੱਚ ਸੋਧ ਕਰਕੇ ਮੂਲ ਮੰਤਰ ਦੇ ਬਾਕੀ ਦੇ ਸਰੂਪਾਂ ਨਾਲ ਸਮਾਨਤਾ ਅਤੇ ਇਕਸਾਰਤਾ ਲਿਆਉਣ ਦਾ ਯਤਨ ਕਰਨ ਦੀ ਕੜੀ ਵਜੋਂ ਸ਼੍ਰੋਮਣੀ ਕਮੇਟੀ ਵੱਲੋਂ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਛਾਪੀਆਂ ਜਾ ਰਹੀਆਂ ਪਦ-ਛੇਦ ਬੀੜਾਂ, ਸੰਥਿਆ ਪੋਥੀਆਂ, ਸ਼ਬਦਾਰਥ ਪੋਥੀਆਂ ਅਤੇ ਗੁਟਕਿਆਂ ਵਿੱਚ ਵੀ ਛਪਾਈ ਇਸੇ ਢੰਗ ਨਾਲ ਭਾਵ '੧ਓ ਸਤਿ ਗੁਰਪ੍ਰਸਾਦਿ ॥' ਅਨੁਸਾਰ ਕਰਨ ਦਾ ਯਤਨ ਅਰੰਭਿਆ ਜਾ ਸਕੇ ਜੀ। ਇਹ ਖ਼ਿਆਲ ਰੱਖਿਆ ਜਾਵੇ ਕਿ ਇਸ ਸੁਧਾਈ ਨੂੰ ਗੁਰਬਾਣੀ ਵਿੱਚ ਸੋਧ ਦਾ ਨਾਮ ਨਾ ਦਿੱਤਾ ਜਾਵੇ ਸਗੋਂ ਪਦ-ਛੇਦ ਬੀੜਾਂ ਛਾਪਣ ਸਮੇਂ ਜਾਣੇ ਅਣਜਾਣੇ ਛਪਾਈ ਵਿੱਚ ਰਹੀ ਊਣਤਾਈ ਦੀ ਸੁਧਾਈ ਮੰਨਿਆ ਜਾਵੇ।

ਮੋਬ: 98554-80797

-----

## ਪੁੱਠਾ ਗੇੜਾ

*ਬਲਜੀਤ ਸਿੰਘ ਫਿਡਿਆਂਵਾਲਾ*

ਸਕੂਲ ਲੱਗਿਆ ਹੋਇਆ ਸੀ ਅਤੇ ਸਾਇੰਸ ਵਾਲੀ ਟੀਚਰ ਬੱਚਿਆਂ ਨੂੰ ਸਾਇੰਸ ਪੜ੍ਹਾ ਰਹੀ ਸੀ। ਉਹ ਬੱਚਿਆਂ ਨੂੰ ਸਾਇੰਸ ਬਾਰੇ ਵੱਖ-ਵੱਖ ਸਾਇੰਸਦਾਨਾਂ ਵੱਲੋਂ ਕੀਤੀਆਂ ਗਈਆਂ ਖੋਜਾਂ ਬਾਰੇ ਦੱਸ ਰਹੀ ਸੀ ਅਤੇ ਬੱਚੇ ਵੀ ਪੂਰਾ ਧਿਆਨ ਦੇ ਕੇ ਟੀਚਰ ਵੱਲੋਂ ਦੱਸੀਆਂ ਜਾ ਰਹੀਆਂ ਗਿਆਨ ਦੀਆਂ ਗੱਲਾਂ ਸੁਣ ਰਹੇ ਸਨ। ਕੁਝ ਬੱਚੇ ਜ਼ਿਆਦਾ ਹੀ ਦਿਲਚੰਸਪੀ ਲੈ ਰਹੇ ਸਨ ਅਤੇ ਟੀਚਰ ਨੂੰ ਸੁਆਲ ਵੀ ਕਰ ਰਹੇ ਸਨ। ਪੀਰੀਅਡ ਖਤਮ ਹੋਇਆ ਤਾਂ ਟੀਚਰ ਨੇ ਬਲੈਕ ਬੋਰਡ ਨੂੰ ਡਸਟਰ ਨਾਲ ਸਾਫ ਕਰਦਿਆਂ ਕਿਹਾ, "ਅੱਛਾ ਬੱਚਿਓ ਬਾਕੀ ਰਹਿੰਦਾ ਲੈਸਨ ਆਪਾਂ ਕੱਲ੍ਹ ਨੂੰ ਕਰਾਂਗੇ...... ਅੱਜ ਵਾਲਾ ਯਾਦ ਕਰਕੇ ਆਇਓ।"

ਅਗਲੇ ਦਿਨ ਬੱਚੇ ਕੁਝ ਜ਼ਿਆਦਾ ਹੀ ਉਤਸ਼ਾਹਿਤ ਸਨ ਕਿ ਅੱਜ ਟੀਚਰ ਨੇ ਕੱਲ੍ਹ ਵਾਲਾ ਲੈਸਨ ਕੰਪਲੀਟ ਕਰਨਾ ਹੈ। ਪਰ ਬੱਚੇ ਮਾਯੂਸ ਹੋ ਗਏ ਜਦੋਂ ਸਾਇੰਸ ਵਾਲਾ ਪੀਰੀਅਡ ਲੈਣ ਲਈ ਸਬਸਟੀਚਿਊਟ ਟੀਚਰ ਨੇ ਆ ਕੇ ਡੈਸਕ ਤੇ ਡੰਡਾ ਖੜਕਾ ਕੇ ਕਿਹਾ, "ਨੋ ਨਾਇਸ ਪਲੀਜ਼..... ਬੱਚਿਓ ਅੱਜ ਤੁਹਾਡੇ ਸਾਇੰਸ ਵਾਲੇ ਮੈਡਮ ਨੇ ਕਰਵਾ ਚੌਥ ਦਾ ਵਰਤ ਰੱਖਿਆ ਹੈ ਤੇ ਤੁਹਾਡਾ ਪੀਰੀਅਡ ਮੈਂ ਲਵਾਂਗੀ।"

ਪਿਛਲੇ ਡੈਸਕਾਂ ਤੇ ਬੈਠੇ ਬੱਚੇ ਘੁਸਰ ਮੁਸਰ ਕਰ ਰਹੇ ਸਨ ਕਿ ਸਾਨੂੰ ਸਾਇੰਸ ਪੜ੍ਹਾਉਂਦੀ-ਪੜ੍ਹਾਉਂਦੀ ਮੈਡਮ ਆਪ ਈ ਖਾ ਗੀ ਪੁੱਠਾ ਗੇੜਾ।

9888515261

----0----

## ਵਿਸ਼ੇਸ਼ ਨੋਟ

**ਪਾਠਕਾਂ/ਲੇਖਕਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ 16 ਜਨਵਰੀ, 2016 ਡਾ. ਬਲਦੇਵ ਸਿੰਘ ਸ਼ੇਰ ਸਪੁੱਤਰ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਜਨਮ ਦਿਨ ਆਉਂਦਾ ਹੈ। ਸੋ ਭਾਈ ਦਿੱਤ ਪੱਤ੍ਰਿਕਾ ਨੇ ਫੈਸਲਾ ਕੀਤਾ ਹੈ ਕਿ ਜਨਵਰੀ 2016 ਦਾ ਅੰਕ ਗਿਆਨੀ ਦਿੱਤ ਸਿੰਘ ਦੇ ਪਰਿਵਾਰ ਦਾ ਅੰਕ ਹੋਵੇਗਾ। ਇਸ ਅੰਕ ਵਿੱਚ ਉਨ੍ਹਾਂ ਪਰਿਵਾਰ ਦੀ ਮੌਜੂਦ ਹਰ ਜਾਣਕਾਰੀ ਪੇਸ਼ ਕੀਤੀ ਜਾਵੇਗੀ। ਸੋ ਜਿਸ ਵੀ ਵਿਅਕਤੀ ਪਾਸ ਕੋਈ ਨਵੀਂ ਖੋਜ/ਜਾਣਕਾਰੀ ਹੈ ਉਹ ਜਨਵਰੀ 2016 ਦੇ ਅੰਕ ਲਈ ਭੇਜ ਸਕਦਾ ਹੈ।**

*ਮੁੱਖ ਸੰਪਾਦਕ*

# ਸਮਾਜਕ ਬਰਾਬਰਤਾ ਦੇ ਹਾਮੀ ਤੇ ਕ੍ਰਾਂਤੀਕਾਰੀ
# ਸ਼ਹੀਦ ਭਗਤ ਸਿੰਘ

*ਕੁਲਵੰਤ ਸਿੰਘ ਨਾਰੀਕੇ*

ਸ਼ਹੀਦ-ਏ-ਆਜ਼ਮ ਭਗਤ ਸਿੰਘ ਅੱਜ 84 ਸਾਲ ਬੀਤ ਜਾਣ ਤੋਂ ਬਾਅਦ ਵੀ ਨੌਜਵਾਨਾਂ ਦੇ ਪ੍ਰੇਰਣਾ ਸਰੋਤ ਬਣੇ ਹੋਏ ਹਨ। ਭਾਰਤ ਦੇ ਕਿਸੇ ਵੀ ਕੋਨੇ 'ਚ ਵਿਚਰਦਿਆਂ, ਜਿਨ੍ਹਾਂ ਮਹਾਂਪੁਰਸ਼ਾਂ ਦੀਆਂ ਤਸਵੀਰਾਂ ਦੇ ਦਰਸ਼ਨ ਸੰਭਵ ਹੁੰਦੇ ਹਨ, ਉਨ੍ਹਾਂ ਵਿਚੋਂ ਭਗਤ ਸਿੰਘ ਆਜ਼ਾਦੀ ਦੇ ਸੰਘਰਸ਼ ਦੇ ਮਹਾਂਨਾਇਕਾਂ ਵਿੱਚੋਂ ਸਰਬੋਤਮ ਦਿਖਾਈ ਦੇਂਦੇ ਹਨ ਕਿਉਂਕਿ ਉਨ੍ਹਾਂ ਨੇ ਭਾਸ਼ਾ, ਖਿੱਤੇ ਤੇ ਧਰਮ ਤੋਂ ਉੱਪਰ ਉੱਠ ਕੇ ਸਮੁੱਚੀ ਭਾਰਤੀ ਲੋਕਾਈ ਲਈ ਸੰਘਰਸ਼ ਕੀਤਾ। ਉਨ੍ਹਾਂ ਦੀ ਸ਼ਖ਼ਸੀਅਤ ਉੱਪਰ ਕਾਰਲ ਮਾਰਕਸ ਤੇ ਰੂਸ ਦੇ ਸੰਨ 1917 ਈ: ਦੇ ਸਾਮਵਾਦੀ ਇਨਕਲਾਬ ਦਾ ਬਹੁਤ ਪ੍ਰਭਾਵ ਪਿਆ ਸੀ, ਇਸ ਤੋਂ ਇਲਾਵਾ ਉਨ੍ਹਾਂ ਨੇ ਬੱਬਰ ਅਕਾਲੀ ਅੰਦੋਲਨ ਅਤੇ ਸਿੰਘ ਸਭਾ ਲਹਿਰ ਦੇ ਸਮਾਜਕ ਸੁਧਾਰ ਦੇ ਪ੍ਰਭਾਵ ਨੂੰ ਵੀ ਕਬੂਲਿਆ ਸੀ ਇਸ ਤੋਂ ਇਲਾਵਾ ਫੈਡਰਿਕ ਐਂਗਲਜ, ਟਰਾਟਸਕੀ, ਪਲੈਟੋ, ਰੂਸੋ, ਅਰਸਤੂ ਪੜ੍ਹੇ। ਹੀਗਲ ਦਾ ਮਹਾਂ-ਮਾਨਵ, ਬਾਕੂਨਿਨ ਦਾ ਅਰਵਜਕਤਾਵਾਦ, ਕਬੀਰ ਸਾਹਿਤ ਪੜ੍ਹਿਆ ਦਵਾਰਕਾ ਦਾਸ ਲਾਇਬ੍ਰੇਰੀ ਲਾਹੌਰ 'ਚ ਉਨ੍ਹਾਂ ਨੇ ਆਜ਼ਾਦੀ ਸੰਘਰਸ਼ 'ਚ ਨਵੀਂ ਰੂਹ ਫੂਕੀ ਅਤੇ ਅੰਗਰੇਜ਼ਾਂ ਵੱਲੋਂ ਪੈਦਾ ਕੀਤੀ ਹੋਈ ਫ਼ਿਰਕਾਪ੍ਰਸਤੀ, ਇਲਾਕਾਵਾਦ ਅਤੇ ਹੋਰ ਵਖਰੇਵਿਆਂ ਕਰਕੇ ਮੱਠੇ ਪੈ ਗਏ ਕੌਮੀ ਜਜ਼ਬੇ ਨੂੰ ਮੁੜ ਪ੍ਰਚੰਡ ਕੀਤਾ ਸੀ। ਪਰ ਉਨ੍ਹਾਂ ਦੇ ਜੀਵਨ ਉੱਤੇ ਗ਼ਦਰ ਲਹਿਰ ਨੇ ਭਾਰਤ ਦੀ ਆਜ਼ਾਦੀ ਦੇ ਸੰਘਰਸ਼ ਦੀ ਸ਼ੁਰੂਆਤ ਅਮਰੀਕਾ ਦੇ ਜਮਹੂਰੀ ਵਾਤਾਵਰਣ ਤੋਂ ਪ੍ਰੇਰਣਾ ਲੈ ਕੇ ਧਰਮ ਅਤੇ ਰਾਜਨੀਤੀ ਨੂੰ ਵੱਖ-ਵੱਖ ਰੱਖਕੇ ਸਦਭਾਵਨਾ ਦਾ ਪ੍ਰਚਾਰ ਕਰਦੇ ਹੋਏ ਛੂਤ-ਛਾਤ ਨੂੰ ਪੂਰਨ ਤੌਰ 'ਤੇ ਰੱਦ ਕਰਕੇ ਜਾਤੀ, ਨਸਲ ਅਤੇ ਧਰਮ ਆਦਿ ਦੇ ਭੇਦ-ਭਾਵ ਦਾ ਖੰਡਨ ਕਰਕੇ ਕੀਤੇ ਦਾ ਸਭ ਤੋਂ ਜ਼ਿਆਦਾ ਪ੍ਰਭਾਵ ਪਿਆ ਸੀ। ਗ਼ਦਰ ਪਾਰਟੀ ਭਾਰਤ ਵਿੱਚ ਅਮਰੀਕਾ ਵਰਗੇ ਲੋਕਰਾਜੀ ਰਾਜ ਦੀ ਸਥਾਪਨਾ ਕਰਕੇ ਸਮਾਜਿਕ ਤੇ ਆਰਥਿਕ ਬਰਾਬਰਤਾ ਲਾਗੂ ਕਰਨਾ ਚਾਹੁੰਦੇ ਸਨ।

ਭਗਤ ਸਿੰਘ ਨਾਰੀਕੇ ਦਾ ਜਨਮ 28 ਸਤੰਬਰ 1907, ਨੂੰ ਪਿੰਡ ਬੰਗਾ ਚੱਕ ਨੰਬਰ 105 ਜੀ.ਬੀ. ਜ਼ਿਲ੍ਹਾ ਲਾਇਲਪੁਰ (ਵਰਤਮਾਨ ਪਾਕਿਸਤਾਨ ਵਿੱਚ ਫੈਸਲਾਬਾਦ) ਵਿਖੇ ਹੋਇਆ। ਉਨ੍ਹਾਂ ਜੱਦੀ ਪਿੰਡ ਖਟਕਲ ਕਲਾਂ ਹੈ ਜਿਥੋਂ ਉਨ੍ਹਾਂ ਦੇ ਦਾਦਾ ਜੀ ਨਵੀਂ ਆਬਾਦ ਕੀਤੀ ਉਪਜਾਊ ਧਰਤੀ ਝਨਾਬ ਕਨਾਲ ਕਲੋਨੀ ਜਾ ਕੇ ਵਸ ਗਏ ਸਨ। ਭਗਤ ਸਿੰਘ ਦੇ ਪਰਿਵਾਰ ਦਾ ਅੰਗਰੇਜ਼ਾਂ ਖ਼ਿਲਾਫ ਚਲ ਰਹੇ ਸੰਘਰਸ਼ ਵਿੱਚ ਬਹੁਤ ਵੱਡਾ ਯੋਗਦਾਨ ਸੀ। ਇਨਕਲਾਬ ਦੀ ਗੁੜ੍ਹਤੀ ਉਸ ਨੂੰ ਘਰ ਪਰਿਵਾਰ 'ਚੋਂ ਹੀ ਮਿਲੀ। ਉਸ ਦੇ ਦਾਦੇ ਅਰਜਨ ਸਿੰਘ ਨੇ 19ਵੀਂ ਸਦੀ ਵਿੱਚ ਚਲੀਆਂ ਧਾਰਮਿਕ ਤੇ ਸਮਾਜਿਕ ਪੁਨਰ-ਜਾਗ੍ਰਤੀ ਦੀਆਂ ਲਹਿਰਾਂ ਵਿੱਚ ਸਰਗਰਮੀ ਨਾਲ ਹਿੱਸਾ ਲਿਆ ਸੀ। ਇਹ ਸਮਾਂ ਦੇਸ਼ ਦੀ ਆਜ਼ਾਦੀ ਪ੍ਰਾਪਤੀ ਦੀ ਜਦੋ-ਜਹਿਦ ਦਾ ਪਿੜ ਬੰਨਣ ਦਾ ਸੀ। ਉਸ ਦਾ ਕਿਸ਼ਨ ਸਿੰਘ, ਜੋ ਬੀਮਾ ਕੰਪਨੀ ਦਾ ਏਜੰਟ ਸੀ, ਕਾਂਗਰਸ ਦਾ ਸਰਗਰਮ ਵਰਕਸ ਵੀ ਸੀ, ਉਨ੍ਹਾਂ ਨੂੰ ਜ਼ਿੰਦਗੀ ਵਿੱਚ ਲਗਭਗ ਬਤਾਲੀ ਮੁਕੱਦਮਿਆਂ ਦਾ ਸਾਹਮਣਾ ਕਰਨਾ ਪਿਆ ਅਤੇ ਦੇਸ਼ ਭਗਤ ਹੋਣ ਕਾਰਨ ਦੋ ਸਾਲ ਕੈਦ ਵੀ ਕੱਟਣੀ ਪਈ ਸੀ। ਭਗਤ ਸਿੰਘ ਦੇ ਚਾਚਾ ਅਜੀਤ ਸਿੰਘ ਪ੍ਰਸਿੱਧ ਆਜ਼ਾਦੀ ਘੁਲਾਟੀਏ ਸਨ, ਆਜ਼ਾਦੀ ਦੇ ਸੰਘਰਸ਼ ਦੌਰਾਨ ਉਨ੍ਹਾਂ ਨੂੰ ਰੰਗੂਨ ਭੇਜ ਦਿੱਤਾ ਗਿਆ ਅੰਤ ਉਹ ਡਲਹੌਜੀ ਵਿਖੇ ਆਜ਼ਾਦੀ ਵਾਲੇ ਦਿਨ ਚਲ ਵਸੇ। ਛੋਟਾ ਚਾਚਾ ਸਵਰਨ ਸਿੰਘ ਵੀ ਸਰਗਰਮ ਆਜ਼ਾਦੀ ਘੁਲਾਟੀਆ ਸੀ ਉਸ ਤੇ ਬਗਾਵਤ ਦਾ ਮੁਕੱਦਮਾ ਚੱਲਿਆ ਅਤੇ ਫਿਰ ਲਾਹੌਰ ਵਿੱਚ ਕੈਦ ਹੋਈ ਅਤੇ ਜੇਲ੍ਹ 'ਚ ਤਪਦਿਕ ਦੀ ਬੀਮਾਰੀ ਕਾਰਨ ਨੌਜਵਾਨੀ 'ਚ ਹੀ ਮੌਤ ਹੋ ਗਈ ਸੀ। ਅਜਿਹੇ ਸਿਰੜੀ ਤੇ ਅਣਖੀਲੇ ਆਜ਼ਾਦੀ ਘੁਲਾਟੀਆਂ ਦੇ ਪਰਿਵਾਰ ਵਿੱਚੋਂ ਇਨਕਲਾਬ ਦੀ ਪਹੁਲ ਭਗਤ ਸਿੰਘ ਨੂੰ ਬਚਪਨ 'ਚ ਹੀ ਮਿਲ ਗਈ ਸੀ।

ਪਰਿਵਾਰ ਤੋਂ ਬਾਅਦ ਭਗਤ ਸਿੰਘ 'ਤੇ ਜਿਨ੍ਹਾਂ ਸ਼ਖ਼ਸੀਅਤਾਂ ਦਾ ਬਹੁਤ ਹੀ ਪ੍ਰਭਾਵ ਪਿਆ ਉਨ੍ਹਾਂ 'ਚ ਲਾਲਾ

ਲਾਜਪਤ ਰਾਏ ਅਤੇ ਸ਼ਹੀਦ ਕਰਤਾਰ ਸਿੰਘ ਸਰਾਭਾ ਦੇ ਨਾਂ ਜ਼ਿਕਰਯੋਗ ਹਨ। ਭਗਤ ਸਿੰਘ ਆਪਣੀ ਮਾਤਾ ਵਿਦਿਆਵਤੀ ਨੂੰ ਦੱਸਦੇ ਰਹਿੰਦੇ ਸਨ ਕਿ ਕਰਤਾਰ ਸਿੰਘ ਸਰਾਭਾ ਹੀ ਮੇਰਾ ਗੁਰੂ, ਮੇਰਾ ਸਾਥੀ ਅਤੇ ਮੇਰੇ ਭਰਾ ਹਨ। ਭਗਤ ਸਿੰਘ ਹਮੇਸ਼ਾਂ ਹੀ ਕਰਤਾਰ ਸਿੰਘ ਸਰਾਭਾ ਵਲੋਂ ਲਿਖਿਆ ਬੈਂਤ ਗਾਉਂਦੇ ਰਹਿੰਦੇ ਸਨ।

***ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ,***
***ਗੱਲਾਂ ਕਰਨੀਆਂ ਢੇਰ ਸੁਖਲੀਆਂ ਨੇ।***
***ਜਿਨ੍ਹਾਂ ਵੀ ਦੇਸ਼ ਸੇਵਾ ਵਿੱਚ ਪੈਰ ਪਾਇਆ,***
***ਉਨ੍ਹਾਂ ਲੱਖ ਮੁਸੀਬਤਾਂ ਝੱਲੀਆਂ ਨੇ।***

ਸੰਨ 1921 ਈ: ਵਿੱਚ ਦੇਸ਼ ਅੰਦਰ ਨਾ ਮਿਲਵਰਤਨ ਲਹਿਰ ਜ਼ੋਰਾਂ ਤੇ ਚੱਲ ਰਹੀ ਸੀ। ਸਕੂਲਾਂ-ਕਾਲਜਾਂ ਦੇ ਵਿਦਿਆਰਥੀਆਂ ਜਮਾਤਾਂ ਛੱਡ ਕੇ ਇਸ ਲਹਿਰ ਵਿੱਚ ਸ਼ਾਮਿਲ ਹੋ ਰਹੇ ਸਨ। ਭਗਤ ਸਿੰਘ ਉਦੋਂ ਡੀ.ਏ.ਵੀ. ਸਕੂਲ ਲਹੌਰ ਵਿਖੇ ਦਸਵੀਂ ਦਾ ਵਿਦਿਆਰਥੀ ਸੀ। ਉਹ ਪੜ੍ਹਾਈ ਛੱਡ ਕੇ ਇਸ ਲਹਿਰ ਵਿੱਚ ਸਰਗਰਮ ਹੋ ਗਿਆ ਸੀ। ਬਾਅਦ ਵਿੱਚ ਭਗਤ ਸਿੰਘ ਨੇ ਨੈਸ਼ਨਲ ਕਾਲਜ ਲਾਹੌਰ ਤੋਂ ਐਫ.ਏ. ਦੀ ਡਿਗਰੀ ਲਈ। ਉਨ੍ਹਾਂ ਦਿਨਾਂ ਵਿੱਚ ਗਣੇਸ਼ ਸ਼ੰਕਰ ਵਿਦਿਆਰਥੀ ਦਾ ਨਾਂ ਇਨਕਲਾਬੀਆਂ ਵਿੱਚ ਮਸ਼ਹੂਰ ਸੀ। ਉਸ ਦੀ ਨਿੱਜੀ ਲਾਇਬ੍ਰੇਰੀ ਇਨਕਲਾਬੀ ਸਾਹਿਤ ਨਾਲ ਭਰੀ ਪਈ ਸੀ। ਇੱਥੇ ਹੀ ਭਗਤ ਸਿੰਘ ਨੇ ਇਨਕਲਾਬੀ ਸਾਹਿਤ ਦਾ ਅਧਿਐਨ ਕੀਤਾ ਸੀ। ਉਸ ਦਾ ਮੇਲ ਵੀ ਏਸੇ ਸਮੇਂ ਬੀ.ਕੇ. ਦੱਤ, ਚੰਦਰ ਸ਼ੇਖਰ ਆਜ਼ਾਦ, ਜੈ ਦੇਵ ਕਪੂਰ, ਸ਼ਿਵ ਵਰਮਾ, ਵਿਜੇ ਕੁਮਾਰ ਸਿਨਹਾ ਆਦਿ ਨਾਲ ਹੋਇਆ। ਇਸ ਮੇਲ ਦੇ ਫਲਸਰੂਪ ਹਿੰਦੁਸਤਾਨ ਰਿਪਬਲੀਕਨ ਐਸੋਸ਼ੀਏਸ਼ਨ ਨਾਲ ਆਪਣੇ ਆਪ ਨੂੰ ਜੋੜ ਲਿਆ ਸੀ। ਫੇਰ ਕਾਮਰੇਡ ਸੋਹਣ ਸਿੰਘ ਜੋਸ਼ ਦੀ ਕਿਰਤੀ ਪਾਰਟੀ ਨੇ ਭਗਤ ਸਿੰਘ ਨੇ ਆਪਣੇ ਆਪ ਨੂੰ ਜੋੜ ਲਿਆ ਅਤੇ ਕਿਰਤੀ ਅਖ਼ਬਾਰ ਵਿੱਚ ਲੇਖ ਛਪਣੇ ਸ਼ੁਰੂ ਹੋ ਗਏ। ਭਗਤ ਸਿੰਘ ਦੇ ਲੇਖ ਇਨ੍ਹਾਂ ਅਖ਼ਬਾਰਾਂ ਵਿੱਚ ਵੀ ਛਪਦੇ ਰਹੇ। ਪ੍ਰਤਾਪ (ਕਾਨਪੁਰ), ਦੀ ਪੀਪਲ ਲਾਹੌਰ, ਕਿਰਤੀ (ਅੰਮ੍ਰਿਤਸਰ) ਚਾਂਦ (ਇਲਾਹਾਬਾਦ), ਮਹਾਰਥੀ (ਦਿੱਲੀ), ਭਗਤ ਸਿੰਘ, ਬੀ.ਐਸ. ਸੰਧੂ, ਪੰਜਾਬੀ ਯੁਵਕ, ਬਲਵੰਤ, ਵਿਦਰੋਹੀ ਆਦਿ ਨਾਂ ਹੇਠ ਲਿਖਦਾ ਰਿਹਾ ਸੀ। ਉਹ ਅੰਗਰੇਜ਼ੀ; ਉਰਦੂ, ਹਿੰਦੀ ਤੇ ਪੰਜਾਬੀ ਦਾ ਚੰਗਾ ਗਿਆਨ ਰੱਖਦਾ ਸੀ।

ਭਗਤ ਸਿੰਘ ਦੀ ਸਿਆਣਪ ਤੇ ਬੁੱਧੀਮਾਨੀ ਦਾ ਪ੍ਰਤੱਖ ਸਬੂਤ ਉਨ੍ਹਾਂ ਦੀ ਕਿਤਾਬ, 'ਮੈਂ ਨਾਸਤਿਕ ਕਿਉਂ ਹਾਂ' ਆਪਣੀ ਸੰਖੇਪਤਾ ਦੇ ਬਾਵਜੂਦ ਪੰਡਿਤ ਨਹਿਰੂ ਅਤੇ ਡਾ. ਅੰਬੇਦਕਰ ਵਰਗੇ ਭਾਰਤੀ ਆਗੂਆਂ ਦੀ ਉੱਚ ਕੋਟੀ ਦੀਆਂ ਲਿਖਤਾਂ ਦੀ ਸ਼੍ਰੇਣੀ ਵਿੱਚ ਆਉਂਦੀ ਹੈ। ਇਸ ਕਿਤਾਬ ਵਿੱਚ ਇੱਕ ਥਾਂ ਉਹ ਕਹਿੰਦੇ ਹਨ ਰੱਬ ਦੀ ਹੋਂਦ ਨੂੰ ਮੈਂ ਇਸ ਦੇ ਨਾਂ ਉੱਤੇ ਸ਼ੋਸ਼ਣ ਕਰਨ ਵਾਲੇ ਮਨੁੱਖਾਂ ਦੀ ਹੀ ਕਾਢ ਮੰਨਦਾ ਹਾਂ ਜਿਹੜੇ ਲੋਕਾਂ ਨੂੰ ਆਪਣੀ ਗੁਲਾਮੀ ਦੇ ਜੂਲੇ ਹੇਠ ਰੱਖਣਾ ਚਾਹੁੰਦੇ ਹਨ। ਪਹਿਲਾਂ ਉਹ ਪਰਮਾਤਮਾ ਦੇ ਸਰਬ ਉੱਚ ਹੋਣ ਦਾ ਪ੍ਰਚਾਰ ਕਰਦੇ ਹਨ ਅਤੇ ਫਿਰ ਆਪਣੇ ਸੁਖਮਈ ਅਹੁਦਿਆਂ ਨੂੰ ਉਸ ਦੀ ਬਖਸ਼ਿਸ਼ ਹੋਣ ਦਾ ਦਾਅਵਾ ਕਰਦੇ ਹਨ। ਉਹ ਅੱਗੇ ਕਹਿੰਦੇ ਹਨ, "ਧਰਮ ਤੇ ਫਹਿਮਾਂ-ਭਰਮਾਂ ਤੋਂ ਮੁਕਤੀ ਪਾਉਣੀ ਬਹੁਤ ਹੀ ਲਾਜ਼ਮੀ ਹੈ।"

ਧਰਮ ਅਤੇ ਸਿਆਸਤ ਨੂੰ ਵੱਖ-ਵੱਖ ਰੱਖਣ ਲਈ ਭਗਤ ਸਿੰਘ ਅਤੇ ਉਸ ਦੇ ਸਾਥੀ 'ਧਰਮਵਾਰ (ਫਿਰਕੂ) ਫਸਾਦ ਤੇ ਉਨ੍ਹਾਂ ਦਾ ਇਲਾਜ' ਲੇਖ ਵਿੱਚ ਗਦਰ ਲਹਿਰ ਦਾ ਹਵਾਲਾ ਦਿੰਦੇ ਹੋਏ ਕਹਿੰਦੇ ਹਨ। '1914-15 ਦੇ ਸ਼ਹੀਦਾਂ ਨੇ ਧਰਮ ਨੂੰ ਰਾਜਨੀਤੀ ਤੋਂ ਵੱਖਰਾ ਕਰ ਦਿੱਤਾ ਹੋਇਆ ਸੀ ਉਹ ਸਮਝਦੇ ਸਨ ਕਿ ਧਰਮ ਪੁਰਸ਼ਾਂ ਦਾ ਆਪਣਾ ਆਪਣਾ ਕਰਤੱਵ ਹੈ, ਇਸ ਵਿੱਚ ਦੂਜੇ ਦਾ ਕੋਈ ਦਖ਼ਲ ਨਹੀਂ। ਨਾ ਹੀ ਉਸ ਨੂੰ ਰਾਜਨੀਤੀ ਵਿੱਚ ਘੁਸੇੜਨਾ ਚਾਹੀਦਾ ਹੈ ਕਿਉਂਕਿ ਇਹ ਸਰਬਤ ਨੂੰ ਸਾਂਝੇ ਇੱਕ ਥਾਂ ਮਿਲ ਕੇ ਕੰਮ ਨਹੀਂ ਕਰਨ ਦਿੰਦਾ ਹੈ। ਇਸੇ ਲਈ ਹੀ ਉਹ ਗਦਰ ਵਰਗੀ ਲਹਿਰ ਵਿੱਚ ਵੀ ਇੱਕ ਮੁੱਠ ਤੇ ਇੱਕ ਜਾਨ ਰਹੇ ਸਨ। ਜਿੱਥੇ ਸਿੱਖ ਵੱਧ-ਵੱਧ ਫਾਂਸੀਆਂ ਤੇ ਟੰਗੇ ਗਏ ਸਨ, ਉੱਥੇ ਹਿੰਦੂਆਂ ਤੇ ਮੁਸਲਮਾਨਾਂ ਤੇ ਵੀ ਕੋਈ ਘੱਟ ਨਹੀਂ ਗੁਜਰੀ ਸੀ।' ਭਗਤ ਸਿੰਘ ਭਾਰਤ ਵਿਚਲੀ ਜਾਤੀ ਪਾਤੀ ਅਲਾਮਤ ਨੂੰ ਵੀ ਧਰਮ ਦੀ ਹੀ ਦੇਣ ਮੰਨਦੇ ਸਨ। ਉਨ੍ਹਾਂ ਦਾ ਮੰਨਣਾ ਸੀ ਕਿ ਭਾਰਤ ਵਿੱਚ ਨੀਵੀਂਆਂ ਸਮਝੀਆਂ ਜਾਣ ਵਾਲੀਆਂ ਜਾਤਾਂ ਤੋਂ ਜੋ ਅਖੌਤੀ ਨੀਵੇਂ ਕੰਮ ਕਰਦੇ ਹਨ ਨੂੰ ਪੁਸ਼ਤ-ਦਰ-ਪੁਸ਼ਤ ਇਨ੍ਹਾਂ ਨੂੰ ਹੀ ਅਜਿਹੇ ਕੰਮਾਂ ਵਿੱਚ ਲਗਾਏ ਰੱਖਣ ਲਈ ਉਚ ਜਾਤੀ

ਦੇ ਲੋਕਾਂ ਨੇ ਧਾਰਮਿਕ ਫਲਸਫੇ ਰਾਹੀਂ ਅੰਧ ਵਿਸ਼ਵਾਸ਼ ਵਿੱਚ ਫਸਾ ਕੇ ਇਨ੍ਹਾਂ ਗੰਦੇ ਕੰਮਾਂ ਵਿੱਚ ਫਸੇ ਰਹਿਣ ਨੂੰ ਮੁਕਤੀ ਦਾ ਦੁਆਰ ਦਰਸਾਇਆਂ ਹੋਇਆ ਸੀ। ਜੋ ਮਨੂੰਵਾਦੀ ਸੋਚ ਹੀ ਸਦੀਆਂ ਤੋਂ ਪ੍ਰਬਲ ਹੋਈ ਆਪਣਾ ਪ੍ਰਭਾਵ ਦਿਖਾਕੇ ਇਨ੍ਹਾਂ ਭੋਲੇ ਭਾਲੇ ਲੋਕਾਂ ਨੂੰ ਪਸ਼ੂਆਂ ਵਰਗੀ ਜ਼ਿੰਦਗੀ ਵਸਰ ਕਰਨ ਲਈ ਮਜ਼ਬੂਰ ਕੀਤਾ ਹੋਇਆ ਸੀ। ਇਸ ਵਿਸ਼ੇ ਤੇ ਵਿਸਥਾਰਪੂਰਵਕ ਆਪਣੇ ਵਿਚਾਰ ਪੇਸ਼ ਕਰਦਿਆਂ ਉਹ 'ਅਛੂਤ ਦਾ ਸਵਾਲ' ਦੇ ਲੇਖ ਵਿੱਚ ਲਿਖਦੇ ਹਨ, 'ਸਭ ਤੋਂ ਪਹਿਲਾਂ ਇਹ ਫੈਸਲਾ ਕਰ ਲੈਣਾ ਚਾਹੀਦਾ ਹੈ ਕਿ ਸਭ ਇਨਸਾਨ ਇੱਕੋ ਜਿਹੇ ਹਨ ਅਤੇ ਨਾ ਤੇ ਜਨਮ ਨਾਲ ਕੋਈ ਭਿੰਨ ਭੇਦ ਪੈਦਾ ਹੈ ਤੇ ਨਾ ਕੰਮ-ਕਾਜ ਨਾਲ। ਯਾਨੀ ਕਿਉਂਕਿ ਇੱਕ ਆਦਮੀ ਗਰੀਬ ਭੰਗੀ ਦੇ ਘਰ ਪੈਦਾ ਹੋ ਗਿਆ ਹੈ, ਇਸ ਕਰਕੇ ਸਾਰੀ ਉਮਰ ਟੱਟੀਆਂ ਹੀ ਸਾਫ ਕਰੇਗਾ ਤੇ ਦੁਨੀਆਂ ਵਿੱਚ ਕਿਸੇ ਕਿਸਮ ਦੀ ਤਰੱਕੀ ਦਾ ਉਸਨੂੰ ਕੋਈ ਹੱਕ ਨਹੀਂ। ਇਹ ਗੱਲਾਂ ਫਜ਼ੂਲ ਹਨ। ਇਨ੍ਹਾਂ ਵਰਗਿਆਂ ਆਦਮੀਆਂ ਨਾਲ ਜਦੋਂ ਸਾਡੇ ਬਜ਼ੁਰਗ ਆਰੀਅਨ ਲੋਕਾਂ ਨੇ ਇਹ ਜ਼ੁਲਮ ਕੀਤਾ ਅਤੇ ਉਨ੍ਹਾਂ ਨੂੰ ਨੀਚ ਕਹਿ ਕੇ ਪਰ੍ਹੇ ਕਰ ਦਿੱਤਾ ਅਤੇ ਨੀਚ ਕੰਮ ਕਰਵਾਉਣ ਲੱਗ ਪਏ ਅਤੇ ਨਾਲ ਹੀ ਇਹ ਫ਼ਿਕਰ ਪਿਆ ਕਿ ਇਹ ਬਗਾਵਤ ਨਾ ਕਰ ਦੇਣ, ਤਦੋਂ ਪੁਨਰ ਜਨਮ ਦੀ ਫ਼ਿਲਾਸਫ਼ੀ ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। ਇਹ ਤੁਹਾਡੇ ਪੁਰਾਣੇ ਜਨਮ ਦੇ ਪਾਪਾਂ ਦਾ ਫਲ ਹੈ। ਕੀ ਹੋ ਸਕਦਾ ਹੈ ? ਚੁੱਪ ਕਰਕੇ ਗੁਜ਼ਾਰਾ ਕਰੋ। ਇਸ ਤਰ੍ਹਾਂ ਉਨ੍ਹਾਂ ਨੂੰ ਸਬਰ ਦਾ ਸਬਕ ਪੜ੍ਹਾ ਕੇ ਉਹ ਲੋਕੀਂ ਇਨ੍ਹਾਂ ਨੂੰ ਚਿਰ ਵਾਸਤੇ ਚੁੱਪ ਕਰਾ ਗਏ। ਪਰ ਉਨ੍ਹਾਂ ਬੜਾ ਪਾਪ ਕੀਤਾ। ਇਨਸਾਨਾਂ ਦੇ ਅੰਦਰੋਂ ਇਨਸਾਨੀਅਤ ਦਾ ਮਾਦਾ ਆਤਮ-ਵਿਸ਼ਵਾਸ਼ ਅਤੇ ਆਤਮ-ਨਿਰਭਰਤਾ ਦਾ ਭਾਵ ਮਾਰ ਸੁੱਟਿਆ ਬੜਾ ਜ਼ੁਲਮ ਤੇ ਕਹਿਰ ਕਮਾਇਆ ਖ਼ੈਰ ! ਅੱਜ ਉਸਦੇ ਪ੍ਰਾਸ਼ਚਿਤ ਦਾ ਵੇਲਾ ਹੈ। ਇਸ ਦੇ ਨਾਲ ਹੀ ਇੱਕ ਹੋਰ ਖ਼ਰਾਬੀ ਪੈਦਾ ਹੋ ਗਈ। ਅਸੀਂ ਜੁਲਾਹੇ ਨੂੰ ਵੀ ਪਰੇ ਦੁਰਕਾਰ ਦਿੱਤਾ ਤੇ ਅੱਜ ਕਹਾਰ (ਝੀਰ) ਨੂੰ ਵੀ ਅਛੂਤ ਸਮਝਿਆ ਜਾਂਦਾ ਹੈ। ਇਸ ਨਾਲ ਖ਼ਰਾਬੀ ਹੋ ਗਈ ਜਿਸ ਨਾਲ ਕਿ ਸਾਡੀ ਤਰੱਕੀ ਵਿੱਚ ਬੜੀ ਰੁਕਾਵਟ ਪੈਂਦੀ ਹੈ।"

ਭਾਰਤ ਵਿੱਚ ਮਜ਼ਬ ਦੀ ਗੱਲ ਕਰਦਿਆਂ ਭਗਤ ਸਿੰਘ ਇਸ ਲੇਖ ਵਿੱਚ ਕਟਾਖਸਮਈ ਤਰੀਕੇ ਨਾਲ ਅਗਾਂਹ ਪਸੰਦ ਹੈ, "ਸਾਡਾ ਮੁਲਕ ਬੜਾ ਅਧਿਆਤਮਵਾਦੀ ਯਾਨੀ ਰੂਹਾਨੀਅਤ ਪਸੰਦ ਹੈ, ਅਸੀਂ ਮਨੁੱਖ ਨੂੰ ਮਨੁੱਖ ਦਾ ਦਰਜਾ ਦੇਣੋਂ ਵੀ ਝਕਦੇ ਹਾਂ ਤੇ ਉਹ ਬਿਲਕੁਲ ਹੀ ਮਾਇਆਵਾਦੀ ਯੂਰਪ ਕਈ ਸਦੀਆਂ ਤੋਂ ਇਕਮਈ ਦਾ ਸ਼ੋਰ ਮਚਾ ਰਿਹਾ ਹੈ। ਉਨ੍ਹਾਂ (Equality) ਬਰਾਬਰੀ ਦਾ ਐਲਾਨ ਅਮਰੀਕਾ ਅਤੇ ਫ਼ਰਾਂਸ ਦੇ ਇਨਕਲਾਬ ਵਿੱਚ ਹੀ ਕਰ ਦਿੱਤਾ ਸੀ ਅਤੇ ਅੱਜ ਰੂਸ ਨੇ ਹੋਰ ਵੀ ਕਿਸੇ ਕਿਸਮ ਭਿੰਨ ਭੇਦ ਮਿਟਾਉਣ ਦੀ ਖਾਤਰ ਇਕਮਈ ਦੇ ਅਸੂਲ ਤੇ ਲੱਕ ਬੱਧਾ ਹੋਇਆ ਹੈ ਤੇ ਅਸੀਂ ਸਦਾ ਹੀ ਆਤਮਾ ਪ੍ਰਮਾਤਮਾ ਦੇ ਰੋਣੇ ਰੋਣ ਵਾਲੇ ਅੱਜ ਵੀ ਇਸ ਗੱਲ ਤੇ ਜ਼ੋਰ ਨਾਲ ਬਹਿਸ ਕਰਕੇ ਕਿ ਅਛੂਤਾਂ ਨੂੰ ਜਨੇਊ ਦੇ ਦਿੱਤਾ ਜਾਵੇਗਾ, ਕੀ ਉਹ ਵੇਦ ਸ਼ਾਸਤਰ ਪੜ੍ਹਨ ਦੇ ਹੱਕਦਾਰ ਹਨ ਕਿ ਨਹੀਂ ? ਅਸੀਂ ਨਾ ਮਨਜ਼ੂਰ ਕਰ ਦਿੰਦੇ ਹਾਂ ਤੇ ਸਾਨੂੰ ਸ਼ਿਕਾਇਤ ਇਹ ਹੈ ਕਿ ਦੂਜੇ ਮੁਲਕਾਂ ਵਿੱਚ ਸਾਡੇ ਨਾਲ ਸਲੂਕ ਚੰਗਾ ਨਹੀਂ ਹੁੰਦਾ। ਗੋਰੇਸ਼ਾਹੀ ਵਿੱਚ ਸਾਨੂੰ ਗੋਰੇ ਦੇ ਬਰਾਬਰ ਨਹੀਂ ਸਮਝਿਆ ਜਾਂਦਾ ਹੈ ਸਾਨੂੰ ਇਹ ਸ਼ਿਕਾਇਤ ਕਰਨ ਦਾ ਹੱਕ ਕੀ ਹੈ ?" ਅੱਗੋ ਭਗਤ ਸਿੰਘ ਫਿਰ ਮਿ. ਨੂਰ ਮੁਹੰਮਦ ਮੈਂਬਰ ਬੰਬਈ ਕੌਂਸਲ ਦੇ 1926 ਈ: ਵਿੱਚ ਇਸ ਮਸਲੇ ਤੇ ਹਵਾਲੇ ਨਾਲ ਗੱਲ ਕਰਦੇ ਹੋਏ ਲਿਖਦੇ ਹਨ, "ਜਦੋਂ ਤੁਸੀਂ ਇਕ ਇਨਸਾਨ ਨੂੰ ਪੀਣ ਵਾਸਤੇ ਪਾਣੀ ਦੇਣ ਤੋਂ ਇਨਕਾਰੀ ਹੋ ਜਾਂ ਜਦੋਂ ਤੁਸੀਂ ਉਨ੍ਹਾਂ ਨੂੰ ਮਦਰੱਸੇ ਵਿੱਚ ਪੜ੍ਹਨ ਹੀ ਨਹੀਂ ਦਿੰਦੇ ਤਾਂ ਤੁਹਾਡਾ ਕੀ ਹੱਕ ਹੈ ਕਿ ਆਪਣੇ ਵਾਸਤੇ ਹੋਰ ਹਕੂਕ ਮੰਗੋ ? ਜਦ ਤੁਸੀਂ ਇੱਕ ਇਨਸਾਨ ਦੇ ਸਧਾਰਨ ਅਧਿਕਾਰ ਦੇਣ ਤੋਂ ਵੀ ਇਨਕਾਰੀ ਹੋ ਤਾਂ ਤੁਸੀਂ ਹੋਰ ਪੋਲੀਟੀਕਲ ਹੱਕ ਮੰਗਣ ਦੇ ਅਧਿਕਾਰੀ ਕਿਵੇਂ ਬਣ ਗਏ? ਗੱਲ ਬੜੀ ਸੱਚੀ ਹੈ, ਪਰ ਦੇਖੋ ਜੀ, ਉਹ ਉਨ੍ਹਾਂ ਅਛੂਤਾਂ ਨੂੰ ਮੁਸਲਮਾਨ ਬਣਕੇ ਆਪਣੇ ਵਿੱਚ ਮਿਲਾਉਣਾ ਚਾਹੁੰਦੇ ਹਨ। ਉਨ੍ਹਾਂ ਸਾਫ ਮੰਨ ਲਿਆ ਹੈ ਕਿ ਜਦੋਂ ਤੁਸੀਂ ਉਨ੍ਹਾਂ ਨੂੰ ਇਸ਼ ਤਰ੍ਹਾਂ ਪਸ਼ੂਆਂ ਨਾਲੋਂ ਵੀ ਗਿਆ ਗੁਜਰਿਆ ਸਮਝੋਗੇ ਤੇ ਉਹ ਜ਼ਰੂਰ ਹੀ ਦੂਜਿਆਂ ਮਜ਼ਬਾਂ ਵਿੱਚ ਸ਼ਾਮਲ ਹੋਣਗੇ ਜਿਨ੍ਹਾਂ ਵਿੱਚ ਉਨ੍ਹਾਂ ਨੂੰ ਵਧੇਰੇ ਅਧਿਕਾਰ ਮਿਲਣਗੇ, ਜਿਥੇ ਉਨ੍ਹਾਂ ਨਾਲ ਆਦਮੀਆਂ ਵਾਲਾ ਸਲੂਕ ਕੀਤਾ ਜਾਵੇਗਾ। ਫੇਰ ਇਹ ਕਹਿਣਾ ਕਿ ਦੇਖੋ ਜੀ ਇਸਾਈ ਤੇ ਮੁਲਸਮਾਨ ਹਿੰਦੂ ਕੌਮ ਨੂੰ ਮੁਸਲਮਾਨ

ਬਣਾ ਰਹੇ ਹਨ, ਫਜ਼ੂਲ ਹੋਵੇਗਾ। ਭਗਤ ਸਿੰਘ ਆਪਣੇ ਇਸ ਲੇਖ ਵਿੱਚ ਅੱਗੇ ਲਿਖਦੇ ਹਨ, ਮੁਲਕ ਵਿੱਚ ਆਜ਼ਾਦੀ ਦਾ ਜੋ ਵਿਕਾਸ ਹੋ ਰਿਹਾ ਹੈ, ਉਸ ਵਿੱਚ ਧਰਮ ਅਧਾਰਤ ਚੋਣ ਖੇਤਰ ਨੇ ਹੋਰ ਕਈ ਫਾਇਦਾ ਕੀਤਾ ਹੋਵੇ, ਇਹ ਫਾਇਦਾ ਜ਼ਰੂਰ ਕੀਤਾ ਹੈ ਕਿ ਫਿਕਰ ਸਭਨਾ ਨੂੰ ਪਿਆ, ਮੁਸਲਮਾਨਾਂ ਨੇ ਜ਼ਰਾ ਵਧੇਰੇ ਜ਼ੋਰ ਦਿੱਤਾ। ਉਨ੍ਹਾਂ ਅਛੂਤਾਂ ਨੂੰ ਮੁਸਲਮਾਨ ਬਣਾ ਕੇ ਆਪਣੇ ਬਰਾਬਰ ਦਾ ਇਨਸਾਨ ਬਣਾ ਕੇ ਉਨ੍ਹਾਂ ਨੂੰ ਆਦਮੀ ਦੇ ਹਕੂਕ ਦੇਣੇ ਸ਼ੁਰੂ ਕਰ ਦਿੱਤੇ। ਹੁਣ ਹਿੰਦੂਆਂ ਦੇ ਵੀ ਸੱਟ ਵੱਜੀ, ਜਿੱਦ ਵਧੀ, ਫਸਾਦ ਵੀ ਹੋਏ। ਖੈਰ ! ਹੌਲੀ-ਹੌਲੀ ਸਿੱਖਾਂ ਵੀ ਖਿਆਲ ਪੈਦਾ ਹੋਇਆ ਕਿ ਅਸੀਂ ਨਾ ਪਿਛੇ ਰਹਿ ਜਾਈਏ, ਉਨ੍ਹਾਂ ਨੇ ਵੀ ਅੰਮ੍ਰਿਤ ਛਕਾਉਣਾ ਸ਼ੁਰੂ ਕਰ ਦਿੱਤਾ। ਹਿੰਦੂਆਂ, ਸਿੱਖਾਂ ਵਿੱਚ ਅਛੂਤਾਂ ਦੇ ਜਨੇਊ ਲਾਹੁਣ ਜਾਂ ਕੇਟ ਕਟਵਾਉਣ ਦੇ ਸਵਾਲਾਂ ਤੇ ਝਗੜੇ ਹੋਏ। ਹੁਣ ਤਿੰਨੇ ਕੌਮਾਂ ਉਨ੍ਹਾਂ ਨੂੰ ਆਪਣੇ-ਆਪਣੇ ਵੱਲ ਖਿੱਚ ਰਹੀਆਂ ਹਨ ਤੇ ਬੜਾ ਸ਼ੋਰ-ਸ਼ਰਾਬਾ ਹੈ। ਉੱਧਰ ਈਸਾਈ ਚੁੱਪ-ਚਾਪ ਉਨ੍ਹਾਂ ਦਾ ਰੁਤਬਾ ਵਧਾ ਰਹੇ ਹਨ। ਇਸ ਸਾਰੀ ਹਲਚਲ ਨਾਲ ਹਿੰਦੋਸਤਾਨ ਦੀ ਲਾਅਨਤ ਦੂਰ ਹੋ ਰਹੀ ਹੈ। ਅਗੇ ਭਗਤ ਸਿੰਘ ਆਪਣੇ ਇਸ ਲੇਖ ਵਿੱਚ ਇਸ ਵਿਰੋਧਾਭਾਸ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ, "ਸਾਡੇ ਮੁਲਕ ਜਿੰਨੀ ਭੈੜੀ ਹਾਲਤ ਕਿ ਹੋਰ ਮੁਲਕ ਦੀ ਨਹੀਂ ਹੋਣੀ। ਇਥੇ ਅਜੀਬ ਤੋਂ ਅਜੀਬ ਸਵਾਲ ਪੈਦਾ ਹੋ ਰਹੇ ਹਨ। ਇੱਕ ਬੜਾ ਭਾਰੀ ਸਵਾਲ ਅਛੂਤ ਦਾ ਹੈ। ਸਵਾਲ ਇਹ ਕੀਤਾ ਜਾਂਦਾ ਹੈ ਕਿ 30 ਕਰੋੜ ਦੀ ਆਬਾਦੀ ਵਾਲੇ ਮੁਲਕ ਵਿੱਚ ਜੋ 6 ਕਰੋੜ ਆਦਮੀ ਅਛੂਤ ਕਹਾਉਂਦੇ ਹਨ, ਉਨ੍ਹਾਂ ਨਾਲ ਛੂਹ ਲੈਣ ਵਾਲਾ ਧਰਮ ਭ੍ਰਿਸ਼ਟ ਤੇ ਨਾ ਹੋਵੇਗਾ ? ਕੀ ਉਨ੍ਹਾਂ ਨੂੰ ਮੰਦਰਾਂ ਵਿੱਚ ਜਾਣ ਦੇਣ ਨਾਲ ਦੇਵਤੇ ਨਰਾਜ਼ ਹੋ ਜਾਣਗੇ? ਕੀ ਉਨ੍ਹਾਂ ਦੇ ਖੂਹ ਤੋਂ ਪਾਣੀ ਕੱਢ ਲੈਣ ਨਾਲ ਖੂਹ ਪਲੀਤ ਨਾ ਹੋ ਜਾਵੇਗਾ ? ਇਹ ਸਵਾਲ ਵੀਹਵੀਂ ਸਦੀ ਵਿੱਚ ਕੀਤੇ ਜਾ ਰਹੇ ਹਨ ਜਿਨ੍ਹਾਂ ਨੂੰ ਸੁਣਦਿਆਂ ਹੀ ਸ਼ਰਮ ਆਉਂਦੀ ਹੈ। ਜ਼ਰਾ ਸੋਚੋ ਤਾਂ ਸਹੀ ਕਿੱਡੀ ਸ਼ਰਮ ਦੀ ਗੱਲ ਹੈ। ਕੁੱਤਾ ਸਾਡੀ ਗੋਦ ਵਿੱਚ ਬੈਠ ਸਕਦਾ ਹੈ, ਸਾਡੇ ਚੌਂਕੇ ਵਿੱਚ ਨਿਸੰਗ ਫਿਰਦਾ ਹੈ ਪਰ ਇੱਕ ਆਦਮੀ ਸਾਡੇ ਨਾਲ ਛੂਹ ਜਾਵੇ ਤਾਂ ਬੱਸ ਧਰਮ ਖ਼ਰਾਬ ਹੋ ਜਾਂਦਾ ਹੈ ਫੇਰ ਤੇ ਪੰਡਿਤ ਮਾਲਵੀਆਂ ਜੀ ਜੈਸੇ ਬੜੇ ਸਮਾਜ ਸੁਧਾਰਕ ਅਛੂਤਾਂ ਦੇ ਬੜੇ ਪ੍ਰੇਮੀ, ਹੋਰ ਵੀ ਨਾ ਜਾਣੇ ਕੀ-ਕੀ ਪਹਿਲੋ ਇੱਕ ਅਛੂਤ ਦੇ ਹੱਥੋਂ ਹਾਰ ਪੁਆ ਲੈਂਦੇ ਹਨ, ਪਿਛੋਂ ਕੱਪੜਿਆਂ ਸਮੇਤ ਇਸ਼ਨਾਨ ਕੀਤਿਆਂ ਬਿਨਾਂ ਆਪਣੇ ਆਪ ਨੂੰ ਅਸ਼ੁੱਧ ਸਮਝਦੇ ਹਨ। ਕਿਆ ਖ਼ੂਬ ਇਹ ਚਾਲ ਹੈ। ਸਭ ਨੂੰ ਪਿਆਰ ਕਰਨ ਵਾਲ ਰੱਬ ! ਉਸ ਦੀ ਪੂਜਾ ਕਰਨ ਵਾਸਤੇ ਜੋ ਮੰਦਰ ਬਣਿਆ ਹੈ, ਉਥੇ ਜੇਕਰ ਉਹ ਗਰੀਬ ਜਾ ਵੜੇ ਤਾਂ ਮੰਦਰ ਪਲੀਤ ਹੋ ਜਾਂਦਾ ਹੈ, ਰੱਬ ਨਰਾਜ਼ ਹੋ ਜਾਂਦਾ ਹੈ। ਘਰ ਦੀ ਇਹ ਹਾਲਤ ਹੋਵੇ ਤਾਂ ਬਾਹਰ ਅਸੀਂ (Equality) ਜਾਂ ਬਰਾਬਰੀ ਦੇ ਨਾਂ ਤੇ ਝਗੜਦੇ ਚੰਗੇ ਲੱਗਦੇ ਹਾਂ? ਫੇਰ ਸਾਡੇ ਇਸ ਰੱਵੀਈਏ ਵਿੱਚ ਅਕ੍ਰਿਤਘਣਤਾ ਦੀ ਵੀ ਹੱਦ ਪਾਈ ਜਾਂਦੀ ਹੈ। ਜੋ ਸਾਡੇ ਵਾਸਤੇ ਨੀਚ ਤੋਂ ਨੀਚ ਕੰਮ ਕਰਕੇ ਸਾਡੇ ਸੁੱਖਾਂ ਵਿੱਚ ਵਾਧਾ ਕਰਦੇ ਹਨ, ਉਨ੍ਹਾਂ ਨੂੰ ਹੀ ਅਸੀਂ ਪਰੇ-ਪਰੇ ਕਰਦੇ ਹਾਂ। ਜਾਨਵਰਾਂ ਦੀ ਪੂਜਾ ਕਰ ਸਕਦੇ ਹਾਂ ਪਰ ਇਨਸਾਨ ਨੂੰ ਕੋਲ ਵੀ ਨਹੀਂ ਬਿਠਾ ਸਕਦੇ।" ਅਛੂਤਾਂ ਵਲੋਂ ਹਿੰਦੂ ਧਰਮ ਨੂੰ ਛੱਡ ਦੇ ਮਸਲੇ ਤੇ ਵਿਚਾਰ ਕਰਦੇ ਹੋਏ ਭਗਤ ਸਿੰਘ ਇਸ ਲੇਖ ਵਿੱਚ ਲਿਖਦੇ ਹਨ, ਠੀਕ ਇਸੇ ਗੱਲ ਦਾ ਫਿਕਰ ਹਿੰਦੂਆਂ ਨੂੰ ਵੀ ਪਿਆ, ਸਨਾਤਨੀ ਪੰਡਿਤ ਵੀ ਕੁਝ ਕੁ ਇਸ ਮਸਲੇ 'ਤੇ ਸੋਚਣ ਲੱਗੇ। ਵਿੱਚ-ਵਿੱਚ ਬੜੇ 'ਯੁੱਗ ਪਲਟਾਊ' ਕਹਾਉਣ ਵਾਲੇ ਵੀ ਸ਼ਾਮਲ ਹੋਏ। ਪਟਨਾ ਹਿੰਦੂ ਮਹਾਂ ਸਭਾ ਹੋਈ। ਲਾਲਾ ਲਾਜਪਤ ਰਾਏ, ਜਿਹੜੇ ਕਿ ਅਛੂਤਾਂ ਦੇ ਬੜੇ ਪੁਰਾਣੇ ਹਾਲੀ ਚਲੇ ਆਉਂਦੇ ਹਨ, ਪ੍ਰਧਾਨ ਸਨ। ਬੜੀ ਬਹਿਸ ਛਿੜੀ ਗਰਮਾ-ਗਰਮ ਝੜਪਾ ਹੋਈਆਂ, ਮਾਮਲਾ ਦਰਪੇਸ਼ ਸੀ ਕਿ ਕੀ ਅਛੂਤਾਂ ਨੂੰ ਯਗੋ-ਪਵੀਤ (ਜਨੇਊ) ਪਾਉਣ ਦਾ ਹੱਕ ਹੈ? ਤੇ ਕੀ ਉਨ੍ਹਾਂ ਨੂੰ ਵੇਦ ਸ਼ਾਸਤਰ ਪੜ੍ਹਨ ਦਾ ਹੱਕ ਹੈ ? ਬੜੇ ਬੜੇ ਸਮਾਜ ਸੁਧਾਰਕ ਗਰਮ ਹੋ ਪਏ, ਪਰ ਲਾਲਾ ਜੀ ਨੇ ਸਭ ਨੂੰ ਸਮਝਾ ਲਿਆ ਤੇ ਇਹ ਦੋਵੇ ਗੱਲਾਂ ਮਨਜ਼ੂਰ ਕਰਕੇ ਹਿੰਦੂ ਧਰਮ ਦੀ ਲਾਜ ਰੱਖ ਲਈ।" ਭਗਤ ਸਿੰਘ ਦੇ ਸ਼ਬਦਾਂ ਵਿੱਚ "ਇਧਰ ਜਦੋਂ ਅਛੂਤਾਂ ਦੇ ਖਿਆ ਕਿ ਸਾਡੀ ਖਾਤਰ ਇਨ੍ਹਾਂ ਵਿੱਚ ਫਸਾਦ ਹੋ ਰਿਹਾ ਹੈ ਅਤੇ ਸਾਨੂੰ ਹਰ ਕੋਈ ਆਪਣੀ-ਆਪਣੀ ਖੁਰਾਕ ਸਮਝ ਰਿਹਾ ਹੈ ਤਾਂ ਅਸੀਂ ਜੁਦੇ ਹੀ ਕਿਉਂ ਨਾ ਸੰਗਠਿਤ ਹੋਈਏ। ਇਸ ਖਿਆਲ ਨੂੰ ਸ਼ੁਰੂ ਕਰਨ ਵਿੱਚ ਸਰਕਾਰ ਅੰਗਰੇਜ਼ੀ ਦਾ ਕੋਈ ਹੱਥ ਹੋਵੇ ਜਾਂ ਨਾ ਹੋਵੇ, ਇਨ੍ਹਾਂ ਜ਼ਰੂਰ ਹੈ ਕਿ ਉਸਦੇ

ਪ੍ਰਚਾਰ ਵਿੱਚ ਸਰਕਾਰੀ ਆਦਮੀਆਂ ਦੀ ਵੀ ਕਾਫ਼ੀ ਹੱਥ ਹੈ ਸੀ। ਆਦਿ ਧਰਮ ਮੰਡਲ ਆਦਿਕ ਉਸੇ ਵਿਚਾਰ ਦੇ ਪ੍ਰਚਾਰ ਦਾ ਨਤੀਜਾ ਹਨ।" ਉਨ੍ਹਾਂ ਦੇ ਸ਼ਬਦਾਂ ਵਿੱਚ "ਨੌਜਵਾਨ ਭਾਰਤ ਸਭਾ ਅਤੇ ਨੌਜਵਾਨ ਕਾਨਫਰੰਸ ਨੇ ਜੋ ਤਰੀਕਾ ਇਖਤਿਆਰ ਕੀਤਾ ਹੈ, ਉਹ ਡਾਢਾ ਸੁੰਦਰ ਹੈ, ਜਿਨ੍ਹਾਂ ਭਰਾਵਾਂ ਨੂੰ ਅੱਜ ਤੀਕ ਅਛੂਤ-ਅਛੂਤ ਕਿਹਾ ਕਰਦੇ ਜਾਂ ਉਨ੍ਹਾਂ ਕੋਲੋਂ ਆਪਣੇ ਇਸ ਪਾਪ ਵਾਸਤੇ ਖਿਮਾਂ ਮੰਗਣੀ ਅਤੇ ਉਨ੍ਹਾਂ ਨੂੰ ਆਪਣੇ ਵਰਗਾ ਆਦਮੀ ਸਮਝਣਾ ਬਿਨ੍ਹਾਂ ਅੰਮ੍ਰਿਤ ਛਕਾਇਆਂ, ਕਲਮਾ ਪੜ੍ਹਾਇਆ ਜਾਂ ਸ਼ੁੱਧ ਕੀਤਿਆਂ ਹੀ ਉਸਨੂੰ ਆਪਣੇ ਵਿੱਚ ਰਲਾ ਲੈਣਾ ਉਸ ਦੇ ਹੱਥ ਦਾ ਪਾਣੀ ਪੀਣਾ ਇਹੋ ਠੀਕ ਤਰੀਕਾ ਹੈ ਅਤੇ ਆਪੋ ਵਿੱਚ ਖਿੱਚਾ-ਧੂਹੀ ਕਰਨੀ ਤੇ ਅਮਲ ਵਿੱਚ ਕੋਇਪ ਵੀ ਹੱਕ ਨਾ ਦੇਣਾ ਕੋਈ ਠੀਕ ਗੱਲ ਨਹੀਂ ਹੈ। 'ਭਗਤ ਸਿੰਘ' ਦੀ ਅਛੂਤ ਸਵਾਲ ਦੇ ਪ੍ਰਤੀ ਇਨਕਲਾਬੀ ਸੋਚ ਅਤੇ ਡੂੰਘੀ ਹਮਦਰਦੀ ਉਨ੍ਹਾਂ ਵਲੋਂ ਦੂਜੇ ਲਾਹੌਰ ਸਾਜ਼ਿਸ਼ ਕੇਸ ਅਧੀਨ ਸੈਂਟਰਲ ਜੇਲ੍ਹ ਲਾਹੌਰ ਅੰਦਰ ਬੋਘੇ ਭੰਗੀ ਨਾਲ ਨੇੜਤਾ ਤੋਂ ਸਾਫ-ਸਾਫ ਜਾਹਰ ਹੁੰਦੀ ਹੈ। ਉਹ ਬੋਘੇ ਨੂੰ ਉਸ ਦੇ ਦਿਲੋਂ-ਦਿਮਾਗ ਤੇ ਭਾਵੇਂ ਨੀਵੀਂ ਜਾਤ ਦਾ ਹੋਣ ਦੇ ਹੀਣ-ਭਾਵ ਨੂੰ ਤੋੜਨ ਲਈ ਅਕਸਰ ਹੀ ਉਸ ਨੂੰ ਬੇਬੇ ਕਹਿ ਕੇ ਸੰਬੋਧਿਤ ਕਰਦੇ ਸਨ।' ਭਗਤ ਸਿੰਘ ਅਛੂਤਾਂ ਨੂੰ ਮੁਖਾਤਿਬ ਹੁੰਦੇ ਹੋਏ ਲਿਖਦੇ ਹਨ, 'ਉਨ੍ਹਾਂ ਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਇਨ੍ਹਾਂ ਅਛੂਤਾਂ ਨੂੰ ਕਮੀਨ ਅਤੇ ਨੀਚ ਕਹਿ ਕੇ ਆਪਣੇ ਪੈਰਾਂ ਹੇਠ ਦੱਬੀ ਰੱਖਣਾ ਚਾਹੁੰਦੇ ਹਨ।' ਭਗਤ ਸਿੰਘ ਅੱਗੇ ਆਪਣੇ ਵਿਚਾਰ ਤਰਕਮਈ ਢੰਗ ਨਾਲ ਪੇਸ਼ ਕਰਦੇ ਹੋਏ ਲਿਖਦੇ ਹਨ, 'ਉੱਚੀਆਂ-ਉੱਚੀਆਂ ਕੁਲਾਂ ਦੇ ਗਰੀਬ ਲੋਕੀਂ ਕੋਈ ਘੱਟ ਗੰਦੇ ਨਹੀਂ ਹੁੰਦੇ। ਗੰਦਾ ਕੰਮ ਕਰਨਾ ਦਾ ਬਹਾਨਾ ਵੀ ਨਹੀਂ ਲੱਗ ਸਕਦਾ। ਮਾਵਾਂ ਬੱਚਿਆਂ ਦਾ ਗੰਦ ਸਾਫ ਕਰਨ ਨਾਲ ਅਛੂਤ ਨਹੀਂ ਹੋ ਜਾਂਦੀਆਂ। ਭਗਤ ਸਿੰਘ ਅਨੁਸਾਰ ਅਛੂਤ ਦੇ ਸਵਾਲ ਦਾ ਹੱਲ ਕਿਸੇ ਹੋਰ ਨੇ ਨਹੀਂ ਕਰਨਾ। ਉਨ੍ਹਾਂ ਦੇ ਸ਼ਬਦਾਂ ਵਿੱਚ, 'ਪਰ ਇਹ ਕੰਮ ਉਨ੍ਹਾਂ ਚਿਰ ਨਹੀਂ ਹੋ ਸਕਦਾ, ਜਿੰਨਾਂ ਚਿਰ ਕਿ ਅਛੂਤ ਕੌਮਾਂ ਆਪਣੇ ਆਪ ਨੂੰ ਸੰਗਠਿਤ ਨਾ ਕਰ ਲੈਣ। ਅਸੀਂ ਤਾਂ ਸਮਝਦੇ ਹਾਂ ਕਿ ਉਨ੍ਹਾਂ ਦਾ ਆਪਣੇ ਆਪ ਨੂੰ ਵੱਖਰਾ ਜਥੇਬੰਦ ਕਰਨਾ ਤੇ ਮੁਸਲਮਾਨਾਂ ਦੇ ਬਰਾਬਰ ਗਿਣਤੀ ਵਿੱਚ ਹੋਣ ਕਰਕੇ ਉਨ੍ਹਾਂ ਦੇ ਬਰਾਬਰ ਹੱਕ ਮੰਗਣੀ ਬੜੀ ਆਸ਼ਾ ਜਨਕ ਤਹਿਰੀਕ ਹੈ' ਭਗਤ ਸਿੰਘ ਦੇ ਵਿਚਾਰ ਉਨ੍ਹਾਂ ਨੂੰ ਡਾ. ਅੰਬੇਦਕਰ ਦੀ ਦਲਿਤ ਮੁਕਤੀ ਦੇ ਸਵਾਲ ਸੰਬੰਧੀ ਹੱਲ ਦੀ ਸੋਚ ਨਾਲ ਮੇਲ ਖਾਂਦੇ ਹਨ। ਦਰਅਸਲ ਅਜਿਹੇ ਵਿਚਾਰ ਭਗਤ ਸਿੰਘ ਵੱਲੋਂ ਡਾ. ਅੰਬੇਦਕਰ ਵੱਲੋਂ ਗੋਲਮੇਜ਼ ਕਾਨਫ੍ਰਰੰਸਾਂ ਵਿੱਚ ਅਛੂਤਾਂ ਵਾਸਤੇ ਵੱਖਰੇ ਚੋਣ ਖੇਤਰਾਂ ਦੀ ਵਕਾਲਤ ਤੋਂ ਕਾਫੀ ਸਮਾਂ ਪਹਿਲਾਂ ਹੀ ਪੇਸ਼ ਕਰ ਦਿੱਤੇ ਸਨ ਜੋ ਕਿ ਉਨ੍ਹਾਂ ਦੀ ਇਸ ਮੁੱਦੇ ਪ੍ਰਤੀ ਭਾਰਤੀ ਸਮਾਜ ਦੇ ਵਿੱਚ ਸੁਧਾਰ ਲਿਆਉਣ ਲਈ ਇਨਕਲਾਬੀ ਸੋਚਦੀ ਤਿੱਖੀ ਨਿਸ਼ਾਨਦੇਹੀ ਕਰਦੇ ਹਨ। ਉਨ੍ਹਾਂ ਅਨੁਸਾਰ, 'ਕੌਂਸਲਾਂ ਤੇ ਅਸੈਂਬਲੀਆਂ ਦਾ ਫਰਜ਼ ਹੈ ਕਿ ਸਕੂਲ, ਕਾਲਜ, ਖੂਹ ਤੇ ਸੜਕਾਂ ਦੇ ਇਸਤੇਮਾਲ ਦੀ ਪੂਰੀ ਆਜ਼ਾਦੀ ਇਨ੍ਹਾਂ ਨੂੰ ਦੁਆਉਣਾ ਜ਼ਬਾਨੀ ਹੀ ਨਹੀਂ, ਬਲਕਿ ਨਾਲ ਲੈ ਜਾ ਕੇ ਉਨ੍ਹਾਂ ਨੂੰ ਖੂਹਾਂ ਤੇ ਚੜ੍ਹਾਉਣ ਨਾਲ ਜਾ ਕੇ ਉਨ੍ਹਾਂ ਦੇ ਮੁੰਡਿਆਂ ਨੂੰ ਮਦਰਸਿਆਂ ਵਿੱਚ ਭਰਤੀ ਕਰਾਉਣਾ ਪਰ ਜਿਸ ਲੈਜਿਸਲੇਟਿਵ ਵਿੱਚ ਛੋਟੀ ਉਮਰ ਦੇ ਵਿਆਹ ਵਿਰੁਧ ਪੇਸ਼ ਕੀਤੇ ਬਿਲ ਤੇ ਮਜ਼ਬ ਦੇ ਬਹਾਨੇ ਲੈ ਕੇ ਤੋਬਾ ਮਚਾ ਦਿੱਤੀ ਹੈ, ਉਥੇ ਅਛੂਤਾਂ ਨੂੰ ਨਾਲ ਰਲਾਉਣ ਦੀ ਹਿੰਮਤ ਉਹ ਕਿਸ ਤਰ੍ਹਾਂ ਕਰ ਸਕਦੇ ਹਨ।'

ਸੋ ਭਗਤ ਸਿੰਘ ਨੇ ਨਾ ਸਾਮਰਾਜਵਾਦ ਤੇ ਨਾ ਪੂੰਜੀਵਾਦ ਨਾਲ ਕੋਈ ਸਮਝੌਤਾ ਕੀਤਾ। ਉਨ੍ਹਾਂ ਦਾ ਤਰਕ ਸੀ ਕਿ ਤਾਕਤਵਰ ਦੇਸ਼ ਕਮਜ਼ੋਰ ਦੇਸ਼ ਨੂੰ ਗੁਲਾਮ ਬਣਾਕੇ ਸ਼ੋਸ਼ਣ ਕਰਦਾ ਹੈ ਅਤੇ ਮਿਹਨਤਕਸਾ, ਮਜ਼ਦੂਰਾਂ ਦਾ ਖੂਨ ਚੂਸਦਾ ਹੈ। ਉਨ੍ਹਾਂ ਦਾ ਦ੍ਰਿੜ ਇਰਾਦਾ ਸੀ ਕਿ ਆਜ਼ਾਦੀ ਤੋਂ ਬਾਅਦ ਭਾਰਤ ਵਿੱਚ ਸਮਾਜਵਾਦੀ ਪ੍ਰਣਾਲੀ ਸਥਾਪਤ ਹੋਏ। ਆਰਥਿਕ ਸਮਾਨਤਾ ਹੋਵੇ। ਕਿਰਤੀ ਨੂੰ ਉਸਦੀ ਕਿਰਤ ਦਾ ਪੂਰਾ ਮੂਲ ਮਿਲੇ। ਕੋਈ ਵੀ ਤਕੜਾ ਵਿਅਕਤੀ ਮਾੜੇ ਵਿਅਕਤੀ ਦੀ ਲੁੱਟ ਨਾ ਕਰ ਸਕੇ। ਪੂੰਜੀਵਾਦੀ ਜਾਗੀਰਦਾਸੀ ਲੁੱਟ ਨਾ ਹੋ ਸਕੇ। ਆਰਥਿਕ ਅਸਮਾਨਤਾ ਵਾਲੀ ਪ੍ਰਣਾਲੀ ਦਾ ਖਾਤਮਾ ਹੋਵੇ। ਧਰਮਾਂ ਜਾਤਾਂ, ਫਿਰਕਿਆਂ ਦੇ ਆਧਾਰ ਉੱਤੇ ਕੋਈ ਵਿਤਕਰਾ ਨਾ ਹੋਵੇ। ਹਰ ਇੱਕ ਨਾਗਰਿਕ ਲਈ ਰੁਜ਼ਗਾਰ, ਸਿਹਤ, ਪੜ੍ਹਾਈ ਲਈ ਬਰਾਬਰ ਦੇ ਸਾਧਨ ਹੋਣ।

ਭਗਤ ਸਿੰਘ ਹਮੇਸ਼ਾਂ ਕਿਹਾ ਕਰਦੇ ਸਨ ਕਿ ਸਿਆਸੀ ਹਥਿਆਰ ਵਜੋਂ ਅਤਿਵਾਦ ਨਾਂ ਤਾਂ ਸੰਸਾਰ ਦੇ

ਕਿਸੇ ਵੀ ਹਿੱਸੇ 'ਚ ਕਾਮਯਾਬ ਹੈ ਤੇ ਨਾ ਹੀ ਕਦੇ ਹੋਵੇਗਾ। ਪਰ ਉਹ ਸਵੀਕਾਰ ਕਰਦੇ ਹਨ ਕਿ ਉਸ ਦੇ ਸਿਆਸੀ ਜੀਵਨ ਦੀ ਸ਼ੁਰੂਆਤ ਇੱਕ ਦਹਿਸ਼ਤ ਗਰਦ ਦੇ ਰੂਪ ਵਿੱਚ ਹੋਈ ਸੀ। ਉਸ ਦੇ ਬੌਧਿਕ ਐਲਾਨਾਂ ਨਾਲੋਂ ਉਸਦੇ ਅਮਲ ਜਨਤਕ ਮਨ ਅੰਦਰ ਕਿਤੇ ਵੱਧ ਡੂੰਘਾ ਅਸਰ ਕਰਦੇ ਹਨ। ਬੌਧਿਕ ਐਲਾਨਾਂ ਦਾ ਸੰਬੰਧ ਚੇਤਨ ਮਨ ਅਤੇ ਸਚੇਤ ਐਕਸ਼ਨ ਨਾਲ ਹੈ, ਜੋ ਪੇਤਲੇ ਪੱਧਰ ਤੇ ਵਿਚਰਦੇ ਹਨ ਤੇ ਜਿਨ੍ਹਾਂ ਵਿੱਚ ਹੋਣ ਵਾਲੀਆਂ ਤਬਦੀਲੀਆਂ ਦੀ ਬਹੁਤ ਤੇਜ਼ੀ ਨਾਲ ਵਾਪਰਦੀਆਂ ਹਨ, ਪਰ ਗੋਰੇ ਸਾਂਡਰਸ ਨੂੰ ਮਾਰਕੇ ਅਣਖਾਂ ਦੀ ਰਾਖੀ ਕਰਨ ਵਾਲੇ ਤੇ ਅਸੈਂਬਲੀ ਅੰਦਰ ਬੰਬ ਸੁੱਟਕੇ ਵੈਰੀ ਨੂੰ ਵੰਗਾਰਨ ਵਾਲੇ ਸੂਰਮੇ ਦੇ ਅਕਸ਼ ਦੀ ਉਸਾਰੀ ਜਨਤਕ ਮਨ ਆਪਣੇ ਹੀ ਸਮੂਹਿਕ ਅਵਚੇਤਨ ਵਿਚੋਂ ਕਰਦਾ ਹੈ ਜੋ ਕੋਈ ਸਚੇਤ ਨਿਰਣਾ ਨਹੀਂ ਸਗੋਂ ਕਠੋਰ ਅਤੇ ਅਣਸੁਖਾਵੀਆਂ ਹਕੀਕਤਾਂ ਦੇ ਸਨਮੁੱਖ ਜਨਤਕ ਰੀਝਾਂ ਦੀ ਅਵਚੇਤਨ ਸਿਰਜਣ ਪ੍ਰਕਿਰਿਆ ਹੈ। ਭਗਤ ਸਿੰਘ ਆਪਣੇ ਇਕ ਲੇਖ, 'ਬੰਬ ਦੀ ਵਿਚਾਰਧਾਰਾ' ਵਿੱਚ ਲਿਖਦੇ ਹਨ, "ਅਜਿਹਾ ਕੋਈ ਜ਼ੁਲਮ ਨਹੀਂ ਹੈ ਜਿਹੜਾ ਅੰਗਰੇਜ਼ਾਂ ਨੇ ਸਾਡੇ ਉੱਤੇ ਨਹੀਂ ਕੀਤਾ, ਇਨ੍ਹਾਂ ਨੇ ਸਾਡੇ ਮੁਲਕ ਨੂੰ ਲੁੱਟ ਕੇ ਸਾਨੂੰ ਮੰਗਤੇ ਬਣਾ ਕੇ ਰੱਖ ਦਿੱਤਾ ਹੈ। ਇੱਕ ਕੌਮ ਤੇ ਨਸਲ ਵਜੋਂ ਸਾਨੂੰ ਬੇਇੱਜ਼ਤ ਕੀਤਾ ਗਿਆ ਹੈ। ਤੁਸੀਂ ਅਜੇ ਵੀ ਸਾਥੋਂ ਭੁੱਲ ਜਾਣ ਅਤੇ ਮੁਆਫ ਕੀਤੇ ਜਾਣ ਦੀ ਆਸ ਕਰਦੇ ਹੋ। ਅਸੀਂ ਬਦਲਾ ਲਵਾਂਗੇ, ਮਜ਼ਲੂਮਾਂ ਦਾ ਜ਼ਾਲਮਾਂ ਤੋਂ ਲਿਆ ਜਾਣ ਵਾਲਾ ਹੱਕੀ ਬਦਲਾ । ਕਾਇਰਾ ਤੇ ਬੁਜ਼ਦਿਲਾਂ ਨੂੰ ਕੌਮੀ ਨਿਸ਼ਾਨੇ ਤੋਂ ਭੱਜ ਕੇ ਸ਼ਾਂਤੀ ਤੇ ਸਮਝੌਤੇ ਲਈ ਲੇਲੜੀਆਂ ਕੱਢੀ ਜਾਣ ਦਿਓ। ਅਸੀਂ ਨਾ ਮੁਆਫੀ ਮੰਗਾਂਗੇ ਤੇ ਨਾ ਕਿਸੇ ਨੂੰ ਮੁਆਫ ਕਰਾਂਗੇ। ਅਸੀਂ ਯੁੱਧ ਲੜ ਰਹੇ ਹਾਂ ਜਾਂ ਜਿਤਾਂਗੇ ਜਾਂ ਸ਼ਹੀਦ ਹੋਵਾਂਗੇ। "

ਭਗਤ ਸਿੰਘ ਅਤੇ ਉਸ ਸਾਥੀ ਦੱਤ ਨੂੰ ਦਿੱਤੀ ਅਸੈਂਬਲੀ ਕੇਸ ਦੀ ਕਾਰਵਾਈ ਖਤਮ ਹੁੰਦਿਆਂ ਹੀ ਪੰਜਾਬ ਦੀ ਮੀਆਂ ਵਾਲੀ ਜੇਲ੍ਹ ਵਿੱਚ ਲੈ ਆਂਦਾ ਸੀ। ਲਾਹੌਰ ਸਾਜ਼ਿਸ਼ ਕੇਸ ਤਹਿਤ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ 'ਤੇ ਮੁਕਦਮਾ ਚੱਲ ਰਿਹਾ ਸੀ, ਜਿਸ ਵਿੱਚ ਸਾਂਡਰਸ ਦੀ ਹੱਤਿਆ ਹੋਈ ਸੀ। ਸਾਮਰਾਜ ਬਰਤਾਨਵੀ ਸਰਕਾਰ ਨੇ ਆਪਣੇ ਮਨਸੂਬੇ ਪੂਰੇ ਕਰਨ ਲਈ ਅਖੀਰ ਵਾਇਸਰਾਏ ਨੇ ਲਾਹੌਰ ਸਾਜ਼ਿਸ਼ ਕੇਸ ਬਾਰੇ ਟ੍ਰਿਬਿਊਨਲ ਕਾਇਮ ਕੀਤਾ, ਜਿਸ ਨੇ 7 ਅਕਤੂਬਰ, 1936 ਈ: ਵਾਲੇ ਦਿਨ ਭਗਤ ਸਿੰਘ ਅਤੇ ਸਾਥੀਆਂ ਨੂੰ ਫ਼ਾਂਸੀ ਦੀ ਸਜ਼ਾ ਸੁਣਾ ਦਿੱਤੀ। ਹਕੂਮਤ ਨੇ ਬਿਨ੍ਹਾਂ ਕੋਈ ਅਗਲਾ ਸਰਕਾਰੀ ਫੈਸਲਾ ਉਡੀਕਿਆਂ ਇਨ੍ਹਾਂ ਆਜ਼ਾਦੀ ਦੇ ਪਰਵਾਨਿਆਂ ਨੂੰ ਛੇਤੀ ਤੋਂ ਛੇਤੀ ਖਤਮ ਕਰਨ ਦਾ ਫੈਸਲਾ ਕਰ ਲਿਆ। ਇਸ ਨੂੰ ਉਨ੍ਹਾਂ ਨੇ 'ਅਪਰੇਸ਼ਨ ਟਰੋਜਨ ਹਾਰਸ' ਦਾ ਨਾਂ ਦਿੱਤਾ ਅਤੇ 23 ਮਾਰਚ ਸ਼ਾਮ 7.15 ਵਜੇ ਭਗਤ ਸਿੰਘ ਤੇ ਉਸ ਦੇ ਸਾਥੀਆਂ ਰਾਜਗੁਰੂ ਅਤੇ ਸੁਖਦੇਵ ਨੂੰ ਫਾਂਸੀ ਚਾੜ੍ਹ ਦਿੱਤਾ ਗਿਆ। ਬਿਨਾਂ ਪੋਸਟਮਾਰਟਮ ਕਰਾਏ, ਬਿਨ੍ਹਾਂ ਵਾਰਸਾਂ ਨੂੰ ਸੌਂਪੇ ਸ਼ਹੀਦਾਂ ਦੀਆਂ ਲਾਸ਼ਾਂ ਨੂੰ ਲਹੌਰ ਦੇ ਨੇੜੇ ਸਾੜ ਕੇ ਅਧ ਜਲੇ ਧੜਾਂ ਨੂੰ ਸਤਲੁਜ ਦੇ ਕੰਢੇ ਹੁਸੈਨੀਵਾਲਾ ਕੋਲ ਸੁੱਟ ਦਿੱਤਾ ਸੀ। ਪਰ ਭਗਤ ਸਿੰਘ ਨੇ ਠੀਕ ਹੀ ਕਿਹਾ ਸੀ, 'ਉਹ ਮੇਰੇ ਸਰੀਰ ਨੂੰ ਨਸ਼ਟ ਕਰ ਸਕਦੇ ਹਨ ਪਰ ਮੇਰੇ ਜਜ਼ਬੇ ਨੂੰ ਨਸ਼ਟ ਨਹੀਂ ਕਰ ਸਕਦੇ। ' ਉਨ੍ਹਾਂ ਹੋਰ ਅੱਗੇ ਕਿਹਾ ਸੀ, 'ਅੰਗਰੇਜ਼ ਸਾਮਰਾਜ ਲਈ ਜਿਉਂਦੇ ਨਾਲੋਂ ਮਰਿਆ ਹੋਇਆ ਭਗਤ ਸਿੰਘ ਵੱਧ ਖਤਰਨਾਕ ਹੋਵੇਗਾ। ' ਆਪਣੇ ਅਦਾਲਤੀ ਕਤਲ ਤੋਂ ਕੁਝ ਸਮਾਂ ਪਹਿਲਾਂ ਭਗਤ ਸਿੰਘ ਨੇ ਆਪਣੇ ਛੋਟੇ ਭਰਾ ਕੁਲਤਾਰ ਸਿੰਘ ਨੂੰ ਲਿਖੇ ਅੰਤਮ ਖਤ ਵਿੱਚ ਕਿਹਾ ਸੀ:

*ਦਹਿਰ (ਦੁਨੀਆਂ) ਸੇ ਕਿਉਂ ਖਫਾ ਰਹੇ।*
*ਚਰਖ (ਆਸਮਾਨ ਦਾ ਬਾਦਸ਼ਾਹ) ਸੇ ਕਿਉਂ ਗਿਲਾ ਕਰੇਂ।*
*ਸਾਰਾ ਜਹਾਂ ਅਦੂ (ਦੁਸ਼ਮਣ) ਸਹੀ ਆਓ ਮੁਕਾਬਲਾ ਕਰੇਂ।*

ਸ਼ੁੱਧ ਫੌਲਾਦ ਵਿਚੋਂ ਢਲੇ ਇਨ੍ਹਾਂ ਯੋਧਿਆਂ ਤੇ ਮਹਾਂਰਥੀਆਂ ਨੇ ਹੱਸਦਿਆਂ ਮੌਤ ਨੂੰ ਗੱਲੇ ਲਾ ਕੇ ਨਵੀਂ ਪੀੜ੍ਹੀ ਨੂੰ ਜਾਗਰੂਕ ਕਰਕੇ ਨਵੀਂ ਜ਼ਿੰਦਗੀ ਦਿੱਤੀ ਅਤੇ ਕਾਇਰਤਾ ਤੇ ਗੁਲਾਮੀ ਦੇ ਮਾਹੌਲ ਵਿੱਚ ਪੈਦਾ ਹੋਏ ਨੌਜਵਾਨਾਂ ਅੰਦਰ ਨਵੀਂ ਸੋਚ ਪੈਦਾ ਕਰਨ 'ਚ ਕਾਮਯਾਬੀ ਹਾਸਲ ਕੀਤੀ ਅਤੇ ਭਾਰਤ 'ਚ ਨਵੇਂ ਸਮਾਜ ਨੂੰ ਸਿਜਰਣ ਲਈ ਅਹਿਮ ਉਪਰਾਲੇ ਕਰਕੇ ਗਰੀਬਾਂ ਦੇ ਹਮਦਰਦ ਹੋਣ ਦਾ ਮਾਣ ਹਾਸਲ ਕੀਤਾ ! ਸ਼ਹੀਦ-ਏ-ਆਜ਼ਮ ਭਗਤ ਸਿੰਘ ਵੱਲੋਂ ਲਾਏ ਨਾਅਰੇ ਸਦਾ ਅਮਰ ਰਹਿਣਗੇ।

*ਸਮਾਜਰਾਜਵਾਦ-ਮੁਰਦਾਬਾਦ,*
*ਇਨਕਲਾਬ-ਜਿੰਦਾਬਾਦ।*

*98767-98233*

—0—

# ਗੰਨੇ ਦੀ ਬੇਕਦਰੀ

*ਸ਼ਮਸ਼ੇਰ ਸਿੰਘ ਕੁਰਾਲੀ*

ਗੰਨਾ ਮਿੱਠਾ ਹੁੰਦਾ ਹੈ। ਪ੍ਰਮਾਤਮਾਂ ਨੇ ਇਸ ਨੂੰ ਕੋਈ ਫਲ ਨਹੀਂ ਲਾਇਆ। ਜੇਕਰ ਗੰਨੇ ਨੂੰ ਫਲ ਲੱਗਿਆ ਹੁੰਦਾ ਤਾਂ ਪਤਾ ਨਹੀਂ ਕਿੰਨਾ ਮਿੱਠਾ ਤੇ ਸੁਆਦ ਹੁੰਦਾ। ਪੁਰਾਣੀ ਕਹਾਵਤ ਹੈ ਕਿ ਲੱਸੀ ਹੋਵੇ ਪੀਣ ਨੂੰ ਤੇ ਗੁੜ ਹੋਵੇ ਖਾਣ ਨੂੰ, ਫੇਰ ਦੇਖੀਂ ਸੱਜਨਾ ਤੂੰ ਸਾਡੀ ਲੋਹੇ ਵਰਗੀ ਜਾਨ ਨੂੰ। ਇਕ ਕਿਸੇ ਗੁੜ ਦੇ ਸ਼ੌਕੀਨ ਨੂੰ ਦਸਿਆ ਗਿਆ ਕਿ ਇਕ ਰਾਜੇ ਨੇ ਆਪਣੇ ਮੰਜੇ ਨੂੰ ਸੋਨੇ ਦੇ ਪਾਵੇ ਲਵਾਏ ਹੋਏ ਹਨ। ਇਹ ਗੱਲ ਸੁਣ ਕੇ ਗੁੜ ਦੇ ਪ੍ਰੇਮੀ ਨੇ ਆਖਿਆ ਕਿ ਰਾਜਾ ਭਾਵੇਂ ਆਪਣੇ ਮੰਜੇ ਨੂੰ ਗੁੜ ਦੇ ਪਾਵੇ ਲਵਾ ਲਵੇ ਭਾਈ ਰਾਜਾ ਜੋ ਹੋਇਆ। ਉਸ ਨੇ ਸੋਨੇ ਨਾਲੋਂ ਗੁੜ ਨੂੰ ਤਰਜੀਹ ਦਿੱਤੀ। ਇਕ ਵਾਰੀ ਇਕ ਹੁਕਮਰਾਨ ਕਿਸੇ ਪਿੰਡ ਵਿੱਚ ਲੋਕਾਂ ਦੇ ਇਕੱਠ ਵਿੱਚ ਕੋਈ ਵਿਚਾਰ ਵਟਾਂਦਰਾ ਕਰ ਰਿਹਾ ਸੀ। ਉਸ ਪਿੰਡ ਦੀਆਂ ਗਲੀਆਂ ਨਾਲੀਆਂ ਕੱਚੀਆਂ ਤੇ ਗੰਦੀਆਂ ਸਨ। ਉਸ ਦਿਨ ਉਸ ਪਿੰਡ ਵਿੱਚ ਕੋਈ ਕਿਸਾਨ ਸੀਰੇ ਦਾ ਗੁੜ ਪਕਾ ਰਿਹਾ ਸੀ। ਦੇਸੀ ਖੰਡ ਕੱਢਣ ਉਪਰੰਤ ਬਚੇ ਹੋਏ ਸੀਰੇ ਦਾ ਗੁੜ ਪੱਕ ਰਿਹਾ ਸੀ। ਗੁੜ ਦੀ ਮਿੱਠੀ ਮਿੱਠੀ ਖੁਸ਼ਬੋ ਸਾਰੇ ਪਿੰਡ ਵਿੱਚ ਫੈਲੀ ਹੋਈ ਸੀ। ਹੁਕਮਰਾਨ ਨੇ ਪੁਛਿਆ ਕਿ ਆਹ ਖ਼ੁਸ਼ਬੋ ਕਿਸ ਚੀਜ਼ ਦੀ ਆ ਰਹੀ ਹੈ ? ਦਸਿਆ ਗਿਆ ਕਿ ਪਿੰਡ ਵਿੱਚ ਇਕ ਘਰ ਵਿੱਚ ਸੀਰੇ ਦਾ ਗੁੜ ਪੱਕ ਰਿਹਾ ਹੈ। ਅਧਿਕਾਰੀ ਇਸ ਤੋਂ ਬਹੁਤ ਪ੍ਰਭਾਵਤ ਹੋਇਆ। ਉਸ ਨੇ ਹੁਕਮ ਦੇ ਦਿੱਤਾ ਕਿ ਇਸ ਪਿੰਡ ਦੀਆਂ ਸਾਰੀਆਂ ਗਲੀਆਂ, ਨਾਲੀਆਂ ਪੱਕੀਆਂ ਤੇ ਸਾਫ ਸੁਥਰੀਆਂ ਕਰ ਦਿੱਤੀਆਂ ਜਾਣ। ਇਨ੍ਹਾਂ ਦੀ ਬਦਬੋ ਦਾ ਅਸਰ ਅਗੋਂ ਤੋਂ ਪੱਕ ਰਹੇ ਗੁੜ ਦੀ ਖ਼ੁਸ਼ਬੋ ਤੇ ਨਹੀਂ ਪਵੇਗਾ। ਇਸ ਵੇਲੇ ਨਾਲੀਆਂ ਦੀ ਬੁਦਬੂ ਦੇ ਬਾਵਜੂਦ ਗੁੜ ਦੀ ਖੁਸ਼ਬੋ ਦੂਰ ਦੂਰ ਤੱਕ ਪਹੁੰਚ ਰਹੀ ਹੈ।

ਬਹੁਤੀ ਦੇਰ ਨਹੀਂ ਹੋਈ ਕਿ ਸਾਰੇ ਪਿੰਡਾਂ ਵਿੱਚ ਗੰਨਾਂ ਪੈਦਾ ਕਰਨ ਵਾਲੇ ਘਰਾਂ ਵਿੱਚ ਆਪਣੀਆਂ ਆਪਣੀਆਂ ਘਲਾੜੀਆਂ (ਬੇਲਣੇ) ਹੁੰਦੀਆਂ ਸਨ। ਆਪਣੇ ਗੰਨੇ ਨੂੰ ਪੀੜ ਕੇ ਗੁੜ ਤੇ ਸ਼ੱਕਰ ਤਿਆਰ ਕਰਦੇ ਸਨ। ਦੇਸੀ ਖੰਡ ਵੀ ਬਣਾਈ ਜਾਂਦੀ ਸੀ। ਘਲਾੜੀਆਂ ਦੀ ਗਿਣਤੀ ਦਿਨੋਂ ਦਿਨ ਘਟਦੀ ਗਈ ਤੇ ਅੱਜ ਨਾ ਮਾਤਰ ਰਹਿ ਗਈ ਹੈ। ਹੁਣ ਤਾਂ ਇੱਕਾ ਦੁੱਕਾ ਘਲਾੜੀਆਂ ਬਾਹਰੋਂ ਆ ਕੇ ਕਾਮੇ ਲੋਕ ਚਲਾਉਂਦੇ ਹਨ। ਉਨ੍ਹਾਂ ਨੂੰ ਇਸ ਕੰਮ ਲਈ ਬਹੁਤ ਮਿਹਨਤ ਕਰਨੀ ਪੈਂਦੀ ਹੈ ਕਿਉਂਕਿ ਉਨ੍ਹਾਂ ਨੂੰ ਇਸ ਕੰਮ ਲਈ ਜ਼ਮੀਨ ਕਿਰਾਏ ਤੇ ਲੈਣੀ ਪੈਂਦੀ ਹੈ ਤੇ ਗੰਨਾ ਵੀ ਮੁੱਲ ਖ੍ਰੀਦਣਾ ਪੈਂਦਾ ਹੈ ਉਹ ਸ਼ੱਕਰ ਤੇ ਗੁੜ ਬਣਾਕੇ ਵੇਚਦੇ ਹਨ। ਅੱਜ ਕੱਲ ਸ਼ੱਕਰ ਤੇ ਗੁੜ ਮਾਰਕਿਟ ਵਿੱਚ ਚੀਨੀ-ਖੰਡ ਨਾਲੋਂ ਮਹਿੰਗੇ ਹਨ। ਜਿਸ ਵਕਤ ਪਿੰਡਾਂ ਵਿੱਚ ਗੁੜ ਤੇ ਸ਼ੱਕਰ ਆਮ ਬਣਦੇ ਸਨ ਤਾਂ ਉਸ ਵੇਲੇ ਲੋਕਾਂ ਨੂੰ ਸ਼ੂਗਰ ਰੋਗ ਵਰਗੀਆਂ ਬੀਮਾਰੀਆਂ ਬਹੁਤ ਘੱਟ ਸਨ। ਜਦੋਂ ਦੀ ਚੀਨੀ ਦੀ ਖਪਤ ਵਧੀ ਹੈ ਤੇ ਗੁੜ ਦੀ ਖਪਤ ਘਟੀ ਹੈ ਉਦੋਂ ਦੀ ਸ਼ੂਗਰ ਦੀ ਬੀਮਾਰੀ ਸਿਉਂਕ ਦੀ ਤਰ੍ਹਾਂ ਉਪਰ ਆ ਗਈ ਹੈ। ਅੱਜ ਬਹੁਤ ਲੋਕ ਸ਼ੂਗਰ ਦੀ ਬੀਮਾਰੀ ਨਾਲ ਜੂਝ ਰਹੇ ਹਨ। ਸ਼ੂਗਰ ਰੋਗ ਦੀਆਂ ਦਵਾਈਆਂ ਬਹੁਤ ਮਹਿੰਗੀਆਂ ਹੋਣ ਦੇ ਬਾਵਜੂਦ ਧੜਾ ਧੜ ਵਿਕ ਰਹੀਆਂ ਹਨ।

ਦੂਸਰੇ ਪਾਸੇ ਵੀ ਹਾਲਾਤ ਬਹੁਤੇ ਚੰਗੇ ਨਹੀਂ ਹਨ। ਗੰਨਾ ਪੈਦਾ ਕਰਨ ਵਾਲੇ ਕਿਸਾਨਾਂ ਨੂੰ ਉਨ੍ਹਾਂ ਦੇ ਗੰਨੇ ਦੀ ਅਦਾਇਗੀ ਨਹੀਂ ਹੋ ਰਹੀ। ਗੰਨੇ ਦੀ ਕੀਮਤ ਪ੍ਰਾਪਤ ਕਰਨ ਲਈ ਉਨ੍ਹਾਂ ਨੂੰ ਆਪਣਾ ਕਾਫੀ ਸਮਾਂ ਐਜੀਟੇਸ਼ਨਾਂ ਕਰਨ ਵਿੱਚ ਲਾਉਣਾ ਪੈਂਦਾ ਹੈ। ਅੱਗੇ ਵਾਸਤੇ ਮਿਲ ਮਾਲਕਾਂ ਵਲੋਂ ਮਿਲਾਂ ਨੂੰ ਜੰਦਰੇ ਲਾ ਦੇਣ ਦੀ ਗੱਲ ਕਹੀ ਜਾ ਰਹੀ ਹੈ। ਵਿਚਾਰ ਕਰੋ ਕਿ ਮਿੱਲ ਮਾਲਕਾਂ ਨੇ ਇਨ੍ਹਾਂ ਨੂੰ ਜੰਦਰੇ ਮਾਰਨ ਲਈ ਤਾਂ ਇੰਨਾ ਖਰਚਾ ਨਹੀਂ ਕੀਤਾ ਸਗੋਂ ਇਨ੍ਹਾਂ ਨੂੰ ਚਲਾਉਣ ਲਈ ਸਰਮਾਇਆ

ਬਾਕੀ ਸਫਾ 32 'ਤੇ

# ਜਪੁ ਜੀ ਸਾਹਿਬ ਤੇ ਰਹਿਰਾਸ ਸਾਹਿਬ ਵਿੱਚ ਦਰਜ "ਸੋ ਦਰ" ਵਿੱਚ ਅੰਤਰ ਹੈ।

*ਜਪੁਜੀ ਸਾਹਿਬ ਦੀ ਬਾਣੀ ਵਿੱਚ ਆਏ 'ਸੋ ਦਰ' ਸ਼ਬਦ ਅਤੇ ਰਹਿਰਾਸ ਸਾਹਿਬ ਵਿੱਚ ਆਏ 'ਸੋ ਦਰ' ਵਿੱਚ ਲਿਖਣ - ਪੜ੍ਹਨ ਵਿੱਚ ਅੰਤਰ ਹੈ ਜਿਸ ਦਾ ਗਿਆਨ ਹਰ ਨਿੱਤਨੇਮੀ ਲਈ ਜ਼ਰੂਰੀ ਹੈ। ਅਸੀਂ ਰੁਟੀਨ ਵਿੱਚ ਲਕੀਰ ਦੇ ਫਕੀਰ ਵਜੋਂ ਦੋਨੋਂ ਬਾਣੀਆਂ ਵਿੱਚ ਦਰਜ 'ਸੋ ਦਰ' ਨੂੰ ਰਲਗੱਡ ਕਰਕੇ ਪੜ੍ਹੀ ਜਾਂਦੇ ਹਾਂ। ਜਿਹੜੇ ਨਿੱਤਨੇਮੀ ਬਿਨਾਂ ਸੰਥਿਆ ਲਏ ਗੁਟਕਿਆਂ ਤੋਂ ਨਿੱਤਨੇਮ ਕਰਦੇ ਹਨ ਉਹ ਅਜੇਹੀ ਗਲਤੀ ਆਮ ਕਰਦੇ ਹਨ। ਪਰ ਸੱਚ ਇਹ ਹੈ ਕਿ 'ਸੋ ਦਰ' ਦੀ ਬਾਣੀ ਜੋ ਜਪੁ ਜੀ ਤੇ ਰਹਿਰਾਸ ਵਿੱਚ ਆਉਂਦੀ ਹੈ ਉਸ ਵਿੱਚ ਅੰਤਰ ਹੈ। ਜਪੁ ਜੀ ਸਾਹਿਬ ਵਿਚਲੇ 'ਸੋ ਦਰ' ਨਾਲੋਂ ਰਹਿਰਾਸ ਸਾਹਿਬ ਵਾਲੇ 'ਸੋ ਦਰ' ਵਿੱਚ 51 ਅੱਖਰਾਂ ਦਾ ਫਰਕ ਹੈ ਜਾਂ ਵਾਧੂ ਹਨ। ਜ਼ਰੂਰੀ ਹੈ ਕਿ ਇਨ੍ਹਾਂ ਵਿਚਲੇ ਅੰਤਰ ਜਾਂ ਵਾਧੂ ਅੱਖਰਾਂ ਨੂੰ ਬਹੁਤ ਹੀ ਧਿਆਨ ਦੇ ਕੇ ਸੰਥਿਆ ਲਈ ਜਾਵੇ ਤਾਂ ਸਹੀ ਉਚਾਰਣ ਕਰਕੇ ਬਾਣੀ ਦੀ ਪਵਿੱਤਰਤਾ ਕਾਇਮ ਰਖੀ ਜਾ ਸਕੇ। ਕਿਉਂਕਿ ਆਮ ਪੜ੍ਹਦਿਆਂ ਬਹੁਤ ਫਰਕ ਨਜ਼ਰ ਨਹੀਂ ਆਉਂਦਾ, ਗਹੁ ਨਾਲ ਪੜ੍ਹਿਆਂ ਹੀ ਪਤਾ ਚਲਦਾ ਹੈ।*

*ਸੋ ਬਾਣੀ ਦੇ ਸ਼ੁਧ ਉਚਾਰਣ ਲਈ ਸਮੂਹ ਸੰਗਤ ਦੇ ਚਰਨਾਂ ਵਿੱਚ ਬੇਨਤੀ ਹੈ ਕਿ ਹੇਠਾਂ ਦੋਨੋਂ ਬਾਣੀਆਂ ਨੂੰ ਆਹਮੋ-ਸਾਹਮਣੇ ਲਿਖ ਕੇ ਅੰਤਰ ਦਰਸਾਇਆ ਗਿਆ ਹੈ। ਇਸ ਤੋਂ ਲਾਹਾ ਲਿਆ ਜਾਵੇ ਅਤੇ ਸ਼ੁਧ ਉਚਾਰਣ ਦੀ ਆਦਤ ਪਾਈ ਜਾਵੇ।*

*ਮੁੱਖ ਸੰਪਾਦਕ*

## ਜਪੁ ਜੀ ਸਾਹਿਬ

ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥
ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥
ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥
ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥
ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥
ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥
ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥
ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥
ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥
ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥
ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥
ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥
ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥
ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥
ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥
ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥
ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥
ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥
ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥
ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥੨੭॥

## ਰਹਰਾਸਿ ਸਾਹਿਬ

ਸੋ ਦਰੁ ਤੇਰਾ[1] ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥ ਵਾਜੇ ਤੇਰੇ[2] ਨਾਦ ਅਨੇਕ ਅਸੰਖਾ ਕੇਤੇ ਤੇਰੇ[3] ਵਾਵਣਹਾਰੇ ॥ ਕੇਤੇ ਤੇਰੇ[4] ਰਾਗ ਪਰੀ ਸਿਉ ਕਹੀਅਹਿ[5] ਕੇਤੇ ਤੇਰੇ[6] ਗਾਵਣਹਾਰੇ ॥ ਗਾਵਨਿ[7] ਤੁਧਨੋ[8] ਪਵਣੁ[9] ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥ ਗਾਵਨਿ[10] ਤੁਧਨੋ[11] ਚਿਤੁ ਗੁਪਤੁ ਲਿਖਿ ਜਾਣਨਿ[12] ਲਿਖਿ ਲਿਖਿ ਧਰਮੁ ਬੀਚਾਰੇ[13]॥ ਗਾਵਨਿ[14] ਤੁਧਨੋ[15] ਈਸਰੁ ਬ੍ਰਹਮਾ[16] ਦੇਵੀ ਸੋਹਨਿ ਤੇਰੇ[17] ਸਦਾ ਸਵਾਰੇ ॥ ਗਾਵਨਿ[18] ਤੁਧਨੋ[19] ਇੰਦ੍ਰ[20] ਇੰਦ੍ਰਾਸਣਿ[21] ਬੈਠੇ ਦੇਵਤਿਆ ਦਰਿ ਨਾਲੇ ॥ ਗਾਵਨਿ[22] ਤੁਧਨੋ[23] ਸਿਧ ਸਮਾਧੀ ਅੰਦਰਿ ਗਾਵਨਿ ਤੁਧਨੋ[24] ਸਾਧ ਬੀਚਾਰੇ[25]॥ ਗਾਵਨਿ ਤੁਧਨੋ[26] ਜਤੀ ਸਤੀ ਸੰਤੋਖੀ ਗਾਵਨਿ[27] ਤੁਧਨੋ[28] ਵੀਰ ਕਰਾਰੇ ॥ ਗਾਵਨਿ ਤੁਧਨੋ[29] ਪੰਡਿਤ ਪੜਨਿ ਰਖੀਸੁਰ[30] ਜੁਗੁ ਜੁਗੁ ਵੇਦਾ ਨਾਲੇ ॥ ਗਾਵਨਿ[31] ਤੁਧਨੋ[32] ਮੋਹਣੀਆ ਮਨੁ ਮੋਹਨਿ ਸੁਰਗੁ[33] ਮਛੁ[34] ਪਇਆਲੇ ॥ ਗਾਵਨਿ ਤੁਧਨੋ[35] ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥ ਗਾਵਨਿ[36] ਤੁਧਨੋ[37] ਜੋਧ ਮਹਾਬਲ ਸੂਰਾ ਗਾਵਨਿ[38] ਤੁਧਨੋ[39] ਖਾਣੀ ਚਾਰੇ॥ ਗਾਵਨਿ[40] ਤੁਧਨੋ[41] ਖੰਡ ਮੰਡਲ ਬ੍ਰਹਮੰਡਾ[42] ਕਰਿ ਕਰਿ ਰਖੇ ਤੇਰੇ[43] ਧਾਰੇ ॥ ਸੇਈ ਤੁਧਨੋ[44] ਗਾਵਨਿ[45] ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥ ਹੋਰਿ ਕੇਤੇ ਤੁਧਨੋ[46] ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ[47] ॥ ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥ ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥ ਕਰਿ ਕਰਿ ਦੇਖੈ[48] ਕੀਤਾ ਆਪਣਾ ਜਿਉ[49] ਤਿਸ ਦੀ ਵਡਿਆਈ ॥ ਜੋ ਤਿਸੁ ਭਾਵੈ ਸੋਈ ਕਰਸੀ ਫਿਰਿ[50] ਹੁਕਮੁ ਨ ਕਰਣਾ ਜਾਈ ॥ ਸੋ ਪਾਤਿਸਾਹੁ ਸਾਹਾ ਪਤਿ[51] ਸਾਹਿਬੁ ਨਾਨਕ ਰਹਣੁ ਰਜਾਈ ॥੧॥

## ਕਿਸਾਨ ਖੁਦਕੁਸ਼ੀਆਂ

# ਮਸਲੇ ਨੂੰ ਗੰਭੀਰਤਾ ਨਾਲ ਹੱਲ ਕਰਨ ਦੀ ਲੋੜ

*ਅਵਤਾਰ ਸਿੰਘ ਮਹਿਤਪੁਰੀ*

ਕੋਈ ਸਮਾਂ ਸੀ ਜਦੋਂ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਨੇ ਨਾਅਰਾ ਲਾਇਆ ਸੀ, "ਜੈ ਜਵਾਨ ਜੈ ਕਿਸਾਨ" ਕਿਉਂ ਕਿ ਜਵਾਨ ਦੇਸ਼ ਦੀਆਂ ਸਰਹੱਦਾਂ ਦੀ ਰਾਖੀ ਕਰਦੇ ਹਨ ਅਤੇ ਕਿਸਾਨ ਦੇਸ਼ ਦਾ ਅੰਨਦਾਤਾ ਹੈ। ਇਹ ਕਿਸਾਨ ਜਿਹੜਾ ਦੇਸ਼ ਦਾ ਅੰਨਦਾਤਾ ਹੈ ਦਿਨ-ਰਾਤ ਮਿਹਨਤ ਕਰਕੇ ਮਿੱਟੀ ਨਾਲ ਮਿੱਟੀ ਹੋ ਕੇ ਫਸਲਾਂ ਪਾਲਦਾ ਹੈ। ਜਿਨ੍ਹਾਂ ਕਿਸਾਨਾਂ ਨੇ ਆਪਣੀ ਸਖਤ ਮਿਹਨਤ ਸਦਕਾ ਦੇਸ਼ ਨੂੰ ਅਨਾਜ ਪੱਖੋਂ ਆਤਮ ਨਿਰਭਰ ਬਣਾ ਦਿੱਤਾ ਹੈ, ਉਨ੍ਹਾਂ ਕਿਸਾਨਾਂ ਦੀ ਆਪਣੀ ਹਾਲਤ ਕਰਜ਼ੇ ਦੇ ਬੋਝ ਥੱਲੇ ਦੱਬ ਕੇ ਦਿਨੋਂ ਦਿਨ ਨਿਘਰਦੀ ਜਾ ਰਹੀ ਹੈ। ਉਹ ਕਿਸਾਨ ਜਿਹੜਾ ਖੇਤਾਂ ਵਿੱਚ ਕੰਮ ਕਰਦਿਆਂ ਭੁੱਖ ਦੀ ਚਿੰਤਾ ਨਹੀਂ ਕਰਦਾ, ਭੁੱਖਾ ਤਿਹਾਇਆ ਖੇਤਾਂ ਵਿੱਚ ਲੱਗਾ ਰਹਿੰਦਾ ਹੈ ਪਰ ਜਦੋਂ ਉਸ ਦੀ ਫਸਲ ਤਿਆਰ ਹੋ ਕੇ ਪੱਕ ਜਾਂਦੀ ਹੈ ਉਦੋਂ ਜਾਂ ਤਾਂ ਉਹ ਕੁਦਰਤ ਦੇ ਕਹਿਰ ਦਾ ਸ਼ਿਕਾਰ ਹੋ ਜਾਂਦਾ ਹੈ ਜਾਂ ਸਰਕਾਰੀ ਬੇ-ਰੁਖੀ ਦਾ। ਕਦੇ ਮੀਂਹ ਜ਼ਿਆਦਾ ਪੈਣ ਨਾਲ ਫਸਲ ਖਰਾਬ ਹੋ ਜਾਂਦੀ ਹੈ ਕਦੇ ਹੜ੍ਹ ਅਤੇ ਕਦੇ ਸੋਕੇ ਨਾਲ ਫਸਲ ਖਰਾਬ ਹੋ ਜਾਂਦੀ ਹੈ। ਅਜਿਹੇ ਮੌਕੇ ਸਰਕਾਰਾਂ ਵਲੋਂ ਵਾਜਵ ਮੁਆਵਜ਼ਾ ਨਹੀਂ ਦਿੱਤਾ ਜਾਂਦਾ ਅਤੇ ਨਾ ਹੀ ਵਾਜਵ ਕੀਮਤ ਤੇ ਫਸਲ ਖਰੀਦੀ ਜਾਂਦੀ ਹੈ।

ਵੈਸੇ ਵੀ ਪਿੰਡਾਂ ਵਿੱਚ ਲੋਕਾਂ ਦੀ ਆਰਥਿਕ ਹਾਲਤ ਬਹੁਤ ਮਾੜੀ ਹੈ ਕਿਉਂਕਿ ਅੱਧੇ ਤੋਂ ਵੱਧ ਪੇਂਡੂ ਪਰਿਵਾਰ ਸਿੱਧੇ ਤੌਰ ਤੇ ਚੰਗੀ ਖੇਤੀਬਾੜੀ ਨਾਲ ਜੁੜੇ ਹੋਏ ਹਨ ਉਨ੍ਹਾਂ ਦੀ ਵੀ ਆਮਦਨ ਉਨ੍ਹਾਂ ਦੇ ਖਰਚਿਆਂ ਤੋਂ ਘੱਟ ਹੈ। ਜਿਸ ਕਰਕੇ ਆਪਣਾ ਗੁਜ਼ਾਰਾ ਕਰਨ ਲਈ ਮਜ਼ਬੂਰੀ ਬੱਸ ਉਨ੍ਹਾਂ ਨੂੰ ਕਰਜ਼ਾ ਲੈਣਾ ਪੈਂਦਾ ਹੈ, ਪਰ ਜਦੋਂ ਉਹ ਕਰਜ਼ਾ ਨਹੀਂ ਚੁਕਾ ਪਾਉਂਦੇ ਤਾਂ ਤੰਗ ਆ ਕੇ ਖੁਦਕੁਸ਼ੀ ਦੇ ਰਾਹ ਤੁਰ ਪੈਂਦੇ ਹਨ। ਆਖਰ ਕਿਸਾਨ ਵਿਚਾਰਾ ਕਰੇ ਵੀ ਕੀ? ਪਿਛਲੇ ਤਿੰਨ ਚਾਰ ਦਹਾਕਿਆਂ ਤੋਂ ਖੇਤੀ ਖੇਤਰ ਦੀ ਆਮਦਨ ਹੋਰਾਂ ਖੇਤਰਾਂ ਦੇ ਮੁਕਾਬਲੇ ਲਗਾਤਾਰ ਘੱਟਦੀ ਜਾ ਰਹੀ ਹੈ। ਖੁਦਕੁਸ਼ੀਆਂ ਦਾ ਕਾਰਨ ਧੰਦੇ ਵਿੱਚ ਆਏ ਘਾਟੇ ਅਤੇ ਕਰਜ਼ੇ ਦੇ ਬੋਝ ਤੋਂ ਇਲਾਵਾ ਹੋਰ ਵੀ ਹੋ ਸਕਦੇ ਹਨ ਜਿਨ੍ਹਾਂ ਵਿੱਚ ਨਸ਼ਿਆਂ ਦੀ ਆਦਤ ਪੈਣਾ, ਨੌਜੁਆਨ ਪੀੜ੍ਹੀ ਦਾ ਕਿਸਾਨੀ ਪ੍ਰਤੀ ਰੁਝਾਨ ਘੱਟ ਹੋਣਾ, ਕਈ ਪ੍ਰਕਾਰ ਦੇ ਘਰੇਲੂ ਕਲੇਸ਼, ਪੁਰਾਣੇ ਬਜ਼ੁਰਗਾਂ ਵਾਂਗੂ ਪੌਸ਼ਟਿਕ ਖੁਰਾਕ ਨਾ ਹੋਣ ਕਾਰਨ ਚੰਗੀ ਸਿਹਤ ਦਾ ਨਾ ਹੋਣਾ ਆਦਿ ਕਾਰਨ ਵੀ ਹੋ ਸਕਦੇ ਹਨ। ਪਰ ਬਹੁਤੀਆਂ ਖੁਦਕੁਸ਼ੀਆਂ ਦਾ ਵੱਡਾ ਕਾਰਨ ਖੇਤੀ ਦਾ ਧੰਦਾ ਲਾਹੇਵੰਦ ਨਾ ਹੋਣਾ ਅਤੇ ਕਰਜ਼ੇ ਵਿੱਚ ਫਸੇ ਹੋਣਾ ਹੀ ਹੈ।

ਇਕ ਰਿਪੋਰਟ ਮੁਤਾਬਿਕ 1997 ਤੋਂ 2005 ਤੱਕ ਦੇ ਸਮੇਂ ਦੌਰਾਨ ਭਾਰਤ ਵਿੱਚ ਹਰ 32 ਮਿੰਟ ਬਾਅਦ ਇਕ ਕਿਸਾਨ ਨੇ ਖੁਦਕੁਸ਼ੀ ਕੀਤੀ ਹੈ ਹੁਣ ਤੱਕ ਦੇਸ਼ ਵਿੱਚ ਤਿੰਨ ਲੱਖ ਤੋਂ ਵੱਧ ਕਿਸਾਨ ਖੁਦਕੁਸ਼ੀਆਂ ਕਰ ਚੁੱਕੇ ਹਨ ਅਤੇ 90 ਲੱਖ ਦੇ ਲੱਗਭੱਗ ਕਿਸਾਨ ਖੇਤੀ ਬਾੜੀ ਦਾ ਧੰਦਾ ਛੱਡਣ ਲਈ ਮਜ਼ਬੂਰ ਹਨ।

ਦੇਸ਼ ਦੇ ਅਨਾਜ ਭੰਡਾਰ ਨੂੰ ਭਰਨ ਲਈ ਪੰਜਾਬ ਦੇ ਕਿਸਾਨਾਂ ਦਾ ਸ਼ੁਰੂ ਤੋਂ ਹੀ ਬਹੁਤ ਵੱਡਾ ਯੋਗਦਾਨ ਰਿਹਾ ਹੈ। ਪਰ ਕੇਂਦਰ ਸਰਕਾਰ ਅਤੇ ਸੂਬਾ ਸਰਕਾਰ ਦੀ ਬੇਰੁੱਖੀ ਅਤੇ ਕਿਸਾਨਾਂ ਪ੍ਰਤੀ ਸੰਵੇਦਨਸ਼ੀਲਤਾ ਘੱਟ ਹੋਣ ਕਾਰਨ ਸਵੇਰੇ ਉੱਠ ਕੇ ਜਦੋਂ ਵੀ ਪੇਪਰ ਪੜ੍ਹਨਾ ਸ਼ੁਰੂ ਕਰਦੇ ਹਾਂ ਤਾਂ ਹਰ ਰੋਜ਼ ਪੇਪਰਾਂ ਵਿੱਚ ਕਿਸਾਨਾਂ ਦੀਆਂ ਖੁਦਕੁਸ਼ੀਆਂ ਦੀਆਂ ਖਬਰਾਂ ਪੜ੍ਹਦੇ ਹਾਂ ਤਾਂ ਪਹਿਲਾਂ ਰੱਬ ਅੱਗੇ ਇਹੀ ਅਰਦਾਸ ਕਰਦੇ ਹਾਂ ਕਿ ਅੱਜ ਕਿਸੇ ਕਿਸਾਨ ਖੁਦਕੁਸ਼ੀ ਦੀ ਖਬਰ ਨਾ ਹੋਵੇ ਪਰ ਵਧੇਰੇ ਕਰਕੇ ਹੁੰਦਾ ਇਸ ਦੇ ਉਲਟ ਹੀ ਹੈ। ਪੇਪਰ ਵਿੱਚ ਕਿਸੇ ਨਾ ਕਿਸੇ ਕਿਸਾਨ ਦੀ ਖੁਦਕੁਸ਼ੀ ਦੀ ਖਬਰ ਜ਼ਰੂਰ ਛਪੀ ਹੁੰਦੀ ਹੈ ਜਿਸ ਨੂੰ ਪੜ੍ਹ ਕੇ ਮਨ ਵਲੂੰਧਰਿਆ

ਜਾਂਦਾ ਹੈ।

ਕਿਸਾਨ ਖੁਦਕੁਸ਼ੀਆਂ ਵਰਗੀਆਂ ਦਿਲ ਦਹਿਲਾ ਦੇਣ ਵਾਲੀਆਂ ਘਟਨਾਵਾਂ ਨੂੰ ਰੋਕਣ ਲਈ ਸੂਬਾ ਸਰਕਾਰਾਂ ਅਤੇ ਕੇਂਦਰ ਸਰਕਾਰ ਨੂੰ ਜਲਦੀ ਤੋਂ ਜਲਦੀ ਇਨ੍ਹਾਂ ਖੁਦਕੁਸ਼ੀਆਂ ਦੇ ਸਾਰੇ ਕਾਰਨਾਂ ਨੂੰ ਘੋਖ ਕੇ ਉਨ੍ਹਾਂ ਦਾ ਠੋਸ ਹੱਲ ਲੱਭਣਾ ਚਾਹੀਦਾ ਹੈ ਤਾਂ ਕਿ ਉਸ ਅੰਨਦਾਤਾ ਦੀ ਜਾਨ ਬਚਾਈ ਜਾ ਸਕੇ।

ਅਖੀਰ ਵਿੱਚ ਮੈਂ ਸਾਰੇ ਕਿਸਾਨ ਵੀਰਾਂ ਨੂੰ ਵੀ ਬੇਨਤੀ ਕਰਦਾ ਹਾਂ ਕਿ ਇੱਕ ਦੂਜੇ ਦੀ ਦੇਖਾ-ਦੇਖੀ ਭੇਡਚਾਲ ਵਾਂਗੂੰ ਆਪਣੀਆਂ ਜਾਨਾਂ ਨਾ ਗੁਆਉਣ ਸਗੋਂ ਸਮਝਦਾਰੀ ਨਾਲ ਸਵੈ-ਪੜਚੋਲ ਕਰਕੇ ਆਪਣੀ ਆਰਥਿਕ ਸਥਿਤੀ ਨੂੰ ਮਜ਼ਬੂਤ ਬਣਾਉਣ ਦੀ ਕੋਸ਼ਿਸ਼ ਕਰਨ ਤਾਂ ਕਿ ਇਨ੍ਹਾਂ ਅੰਨ੍ਹੇਵਾਹ ਹੋ ਰਹੀਆਂ ਖੁਦਕੁਸ਼ੀਆਂ ਨੂੰ ਠੱਲ੍ਹ ਪਾਈ ਜਾ ਸਕੇ ਅਤੇ ਇਕ ਪਤਨੀ ਦਾ ਪਤੀ, ਇਕ ਭੈਣ ਦਾ ਭਰਾ, ਇੱਕ ਮਾਂ-ਪਿਉ ਦਾ ਪੁੱਤਰ, ਬੱਚਿਆਂ ਦਾ ਪਿਉ ਉਨ੍ਹਾਂ ਤੋਂ ਹਮੇਸ਼ਾਂ ਲਈ ਵਿਛੜ ਨਾ ਜਾਵੇ।

93161-33498, 84379-97189

-----0-----

ਸਫਾ 29 ਦਾ ਬਾਕੀ

ਲਾਇਆ ਹੋਵੇਗਾ। ਮਿੱਲਾਂ ਨੂੰ ਬੰਦ ਕਰਨਾ ਉਨ੍ਹਾਂ ਦੀ ਮਜ਼ਬੂਰੀ ਹੋਵੇਗੀ। ਬਹੁਤ ਸਾਰਾ ਸਮਾਂ ਕਿਸਾਨ ਐਜੀਟੇਸ਼ਨਾਂ ਕਰਨ ਵਿੱਚ ਜਾਇਆ ਕਰ ਰਹੇ ਹਨ। ਪ੍ਰਮਾਤਮਾ ਕਰੇ ਕਿ ਪਹਿਲਾਂ ਦੀ ਤਰ੍ਹਾਂ ਸਾਰੇ ਪਿੰਡਾਂ ਵਿੱਚ ਘਲਾੜੀਆਂ ਲੱਗ ਜਾਣ। ਕਿਸਾਨ ਆਪਣੇ ਪੈਦਾ ਕੀਤੇ ਗੰਨੇ ਦਾ ਗੁੜ ਤੇ ਸ਼ੱਕਰ ਆਪ ਬਣਾਉਣ। ਸੰਘਰਸ਼ ਕਰਨ ਵਾਲਾ ਸਮਾਂ ਉਸ ਪਾਸੇ ਲਾਕੇ ਆਪਣੇ ਗੰਨੇ ਦੀ ਸੰਭਾਲ ਆਪ ਕਰਨ। ਗੁੜ ਤੇ ਸ਼ੱਕਰ ਦੇ ਭੰਡਾਰ ਭਰ ਦੇਣ *'ਆਪਣੈ ਹੱਥੀਂ ਆਪਣਾ ਆਪੇ ਹੀ ਕਾਜ ਸਵਾਈਐ'*। ਨਾਲੇ ਪੁੰਨ ਤੇ ਨਾਲੇ ਫਲੀਆਂ।

ਗੰਨੇ ਤੋਂ ਗੁੜ ਸ਼ੱਕਰ ਤੇ ਦੇਸੀ ਖੰਡ ਤਿਆਰ ਕਰਨ ਲਈ ਬਹੁਤ ਮਿਹਨਤ, ਮੁਸ਼ਕਤ ਦੀ ਲੋੜ ਹੈ। ਇਹ ਕਿਸੇ ਇਕੱਲੇ, ਦੁਕੱਲੇ ਦੇ ਕਰਨ ਦਾ ਕੰਮ ਨਹੀਂ। ਆਪਸੀ ਮਿਲਵਰਤਣ ਤੇ ਸਖਤ ਮਿਹਨਤ ਨਾਲ ਇਹ ਕੰਮ ਨਜਿਠਿਆ ਜਾਣ ਵਾਲਾ ਹੈ। ਸਰਦ ਰੁੱਤ ਵਿੱਚ ਰਾਤਾਂ ਨੂੰ ਕੰਮ ਕਰਨਾ ਪੈਂਦਾ ਹੈ। ਭਾਵੇਂ ਔਖਾ ਹੈ ਪਰ ਫੇਰ ਵੀ ਗੰਨੇ ਦੀ ਕੀਮਤ ਵਸੂਲੀ ਲਈ ਸੰਘਰਸ਼ ਕਰਨ ਨਾਲੋਂ ਔਖਾ ਨਹੀਂ ਹੋਵੇਗਾ। ਹਿੰਮਤ ਕਰਨ ਨਾਲ ਪਿੰਗਲਾ ਪਹਾੜ 'ਤੇ ਚੜ੍ਹ ਜਾਂਦਾ ਹੈ। ਹਰ ਕਿਸੇ ਵਿੱਚ ਯੋਗਤਾ ਹੁੰਦੀ ਹੈ। ਜੇਕਰ ਵਰਤੀ ਨਾ ਜਾਵੇ ਤਾਂ ਗੁਆਚ ਜਾਂਦੀ ਹੈ ਤੇ ਪਛਤਾਵੇ ਦਾ ਕਾਰਨ ਬਣਦੀ ਹੈ। ਜਿਹੜਾ ਸੱਤ ਵਾਰੀ ਡਿਗੇ ਤੇ ਅੱਠ ਵਾਰੀ ਉੱਠੇ ਉਸ ਨੂੰ ਕਾਮਯਾਬੀ ਹੋਣ ਤੋਂ ਕੋਈ ਰੋਕ ਨੀਂ ਸਕਦਾ।

ਅੱਜ ਦਾ ਇਨਸਾਨ ਬਹੁਤ ਆਰਾਮ ਪ੍ਰਸਤ ਹੋ ਗਿਆ ਹੈ। ਹੱਥੀਂ ਕੰਮ ਕਰਨ ਤੇ ਮਿਹਨਤ ਕਰਨ ਤੋਂ ਭੱਜਦਾ ਹੈ। ਘਲਾੜੀ ਚਲਾਉਣ ਦਾ ਕੰਮ ਆਪਸੀ ਮਿਲਵਰਤਣ ਨਾਲ ਤੇ ਮੋਢੇ ਨਾਲ ਮੋਢਾ ਜੋੜਕੇ ਹੀ ਸਿਰੇ ਚੜ੍ਹਦਾ ਹੈ। ਆਪਸ ਵਿੱਚ ਮਿਲ ਜੁਲ ਕੇ ਇਕੱਠਿਆਂ ਕੰਮ ਕਰਨ ਦੀ ਭਾਵਨਾ ਅੱਜ ਦੇ ਇਨਸਾਨ ਵਿੱਚ ਅਲੋਪ ਹੁੰਦੀ ਜਾ ਰਹੀ ਹੈ। ਕਿਉਂਕਿ

*ਰਾਜ ਬਦਲ ਗਿਆ ਜ਼ਮਾਨਾ ਬਦਲ ਗਿਆ।*
*ਰਸਤੇ ਬਦਲ ਗਏ ਆਣਾ ਜਾਣਾ ਬਦਲ ਗਿਆ।*
*ਨਵਾਂ ਬਦਲ ਗਿਆ, ਪੁਰਾਣਾ ਬਦਲ ਗਿਆ।*
*ਦੁਆਨੀ ਚਵਾਨੀ, ਅਠਾਨੀ ਬਦਲ ਗਈ,*
*ਰੁਪਈਆ ਪੈਸਾ ਔਰ ਆਨਾ ਬਦਲ ਗਿਆ।*

ਸਾਰਾ ਕੁੱਝ ਹੀ ਬਦਲੇ ਦੀ ਭੇਟ ਚੜ੍ਹ ਗਿਆ ਹੈ। ਸਬਰ ਕਰਨ ਦੀ ਲੋੜ ਹੈ ਕਿਉਂਕਿ ਜੋ ਕੁੱਝ ਵੀ ਹੋ ਰਿਹਾ ਹੈ, ਉਸ ਸਿਰਜਣਹਾਰ ਦੀ ਰਜ਼ਾ ਵਿੱਚ ਹੋ ਰਿਹਾ ਹੈ। ਜੇਕਰ ਉਸਦੀ ਮਰਜ਼ੀ ਹੋ ਜਾਵੇ ਤਾਂ ਇਹ ਸਥਿਤੀ ਕਿਸੇ ਹੋਰ ਤਰ੍ਹਾਂ ਦੀ ਕਰਵਟ ਵੀ ਲੈ ਸਕਦੀ ਹੈ। ਉਸ ਅੱਗੇ ਅਰਦਾਸਾਂ-ਬੇਨਤੀਆਂ ਕਰੀਏ ਕਿ ਉਹ ਆਪਣੀ ਕ੍ਰਿਪਾ ਕਰੇ ਕਿ ਅੱਛੇ ਦਿਨ ਆ ਜਾਣ। ਨੌਜਵਾਨ ਜੋ ਨਸ਼ੇ ਨੂੰ ਪਿਆਰ ਕਰਦੇ ਹਨ, ਉਨ੍ਹਾਂ ਨੂੰ ਸਮਝ ਆ ਜਾਵੇ ਕਿ ਮਸਤ ਜਵਾਨੀ ਨੂੰ ਕਿਸੇ ਨਸ਼ੇ ਦੀ ਲੋੜ ਨਹੀਂ। ਨਸ਼ਾ ਤਾਂ ਜਵਾਨੀ ਦਾ ਆਪਣਾ ਹੀ ਬਹੁਤ ਹੁੰਦਾ ਹੈ। ਉਹ ਜ਼ਿੰਦਗੀ ਦੇ ਮਨੋਰਥ ਨੂੰ ਸਮਝਣ ਤੇ ਇਸ ਹੀਰੇ ਜੈਸੇ ਜਨਮ ਨੂੰ ਕੌਡੀ ਬਦਲੇ ਨਾ ਗਵਾਉਣ।

-----0-----

# ਪੰਜਾਬ ਵਿਚੋਂ ਦਸਤਾਰ ਅਲੋਪ ਕਿਉਂ ਹੁੰਦੀ ਜਾ ਰਹੀ ਹੈ।

*ਤਰਨਜੀਤ ਕੌਰ ਖਾਲਸਾ*

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*

ਪਿਆਰੀ ਸੰਗਤ ਜੀਓ ਮੈਂ ਤਰਨਜੀਤ ਕੌਰ ਖਾਲਸਾ ਆਪ ਜੀ ਨਾਲ ਕੁਝ ਵਿਚਾਰ ਸਾਂਝੇ ਕਰਾਂਗੀ। ਅੱਜ ਕੱਲ ਵੇਖਣ ਵਿੱਚ ਆ ਰਿਹਾ ਹੈ ਕਿ ਕਈ ਸਿੱਖ ਬੱਚੇ-ਬੱਚੀਆਂ ਸਿੱਖੀ ਤੋਂ ਦੂਰ ਹੁੰਦੇ ਜਾ ਰਹੇ ਹਨ ਸੋ ਮੈਂ ਆਪ ਜੀ ਨਾਲ ਇਸ ਬਾਰੇ ਵਿਚਾਰ ਕਰਾਂਗੀ।

ਵੇਖਣ ਵਿੱਚ ਇਹ ਵੀ ਆ ਰਿਹਾ ਹੈ ਕਿ ਕਈ ਸਿੱਖ ਬੱਚੀਆਂ ਸਿਰ ਤੇ ਦਸਤਾਰ (ਦਮਾਲਾ) ਸਜਾਉਣਾ ਚਾਹੁੰਦੀਆਂ ਹਨ, ਪਰ ਉਨ੍ਹਾਂ ਦੇ ਮਾਤਾ-ਪਿਤਾ ਨੂੰ ਇਹ ਮਨਜ਼ੂਰ ਨਹੀਂ ਕਿਉਂਕਿ ਉਨ੍ਹਾਂ ਦੇ ਮਾਤਾ-ਪਿਤਾ ਦਾ ਸੋਚਣਾ ਹੈ ਕਿ ਵੱਡੇ ਹੋ ਕੇ ਗੁਰਸਿੱਖ ਲੜਕਿਆਂ ਦੇ ਰਿਸ਼ਤੇ ਨਹੀਂ ਮਿਲਦੇ, ਤੁਸੀਂ ਆਪ ਸੋਚੋ ਕਿ ਜੇ ਪ੍ਰਮਾਤਮਾ ਨੇ ਸਾਨੂੰ ਬਣਾਇਆ ਹੈ ਤਾਂ ਉਸ ਪ੍ਰਮਾਤਮਾ ਨੇ ਕੋਈ ਜੀਵਨ ਸਾਥੀ ਵੀ ਬਣਾਇਆ ਹੋਵੇਗਾ। ਕਿਉਂ ਜੀ ਮੈ ਕੁਝ ਗਲਤ ਤਾਂ ਨਹੀਂ ਕਿਹਾ ? ਜਿਵੇਂ ਕਿ ਮੈਂ ਹੁਣ ਤੁਹਾਨੂੰ ਦੱਸਿਆ ਹੀ ਹੈ ਮੈਂ ਵੀ ਇੱਕ ਸਿੱਖ ਪਰਿਵਾਰ ਦੀ ਗੁਰਸਿੱਖ ਬੱਚੀ ਹਾਂ, ਤੇ ਮੈਂ ਵੀ ਸਿਰ ਤੇ ਸੋਹਣਾ ਦਮਾਲਾ ਸਜਾਉਣਾ ਚਾਹੁੰਦੀ ਹਾਂ ਪਰ ਮੇਰੇ ਮਾਤਾ ਜੀ ਮੈਨੂੰ ਦਮਾਲਾ ਸਜਾਉਣ ਦੀ ਆਗਿਆ ਨਹੀਂ ਦਿੰਦੇ ਕੀ ਇਹ ਠੀਕ ਹੈ ? ਸਾਡੇ 'ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ' ਨੇ ਸਾਨੂੰ ਖੰਡੇ ਦੀ ਦਾਤ ਬਖਸ਼ੀ ਤੇ ਇਹ ਸਰਦਾਰੀ ਵੀ ਸਾਡੇ ਗੁਰੂਆਂ ਨੇ ਬਖਸ਼ੀ ਹੈ।

ਜਿਹੜੇ ਮਾਤਾ-ਪਿਤਾ ਦੇ ਬੱਚੇ ਅੱਜ ਸਿੱਖੀ ਤੋਂ ਦੂਰ ਹੋ ਰਹੇ ਹਨ ਅੱਜ ਉਨ੍ਹਾਂ ਨੂੰ ਪੁੱਛ ਕੇ ਵੇਖੋ ਕੀ ਹਾਲ ਨੇ ਉਨ੍ਹਾ ਮਾਵਾਂ ਦੇ।

ਜਿਵੇਂ 'ਤਖਤ' ਤੇ 'ਤਾਜ' ਤੋਂ ਬਿਨ੍ਹਾਂ 'ਕਿੰਗ' ਨਹੀਂ ਅਤੇ 'ਕੇਸਾਂ' ਤੇ 'ਦਸਤਾਰ' ਤੋਂ ਬਿਨ੍ਹਾਂ 'ਸਿੰਘ' ਨਹੀਂ। ਜਿਸ ਕੇਸਾਂ ਕਰਕੇ, ਸਰਦਾਰੀ ਕਰਕੇ ਸਾਡੇ ਦਸ਼ਮੇਸ਼ ਪਿਤਾ ਨੇ ਆਪਣਾ ਸਰਬੰਸ ਕੁਰਬਾਨ ਕਰ ਦਿੱਤਾ, ਪੰਜ ਤੇ ਸੱਤ ਸਾਲ ਦੇ ਮਾਸੂਮ ਸਾਹਿਬਜ਼ਾਦਿਆਂ ਦਾ ਨੀਹਾਂ ਵਿੱਚ ਚਿਣਿਆਂ ਜਾਣਾ ਮਨਜ਼ੂਰ ਕਰ ਲੈਣਾ, ਭਾਈ ਤਾਰੂ ਸਿੰਘ ਜੀ ਨੇ ਖੋਪਰੀ ਲੁਹਾ ਲੈਣਾ। ਅੱਜ ਨਵੀਂ ਪੀੜ੍ਹੀ ਇਸ ਸ਼ਹੀਦੀਆਂ ਨੂੰ ਭੁਲਦੀ ਜਾ ਰਹੀ ਹੈ। ਸਾਡੀ ਨਵੀਂ ਪੀੜ੍ਹੀ ਨਾਈਆਂ ਦੀਆਂ ਦੁਕਾਨਾਂ ਤੇ ਜਾ ਕੇ ਕੇਸਾਂ ਨੂੰ ਰੋਲ ਰਹੀ ਹੈ ਤਾਂ ਇਸ ਲਈ ਜ਼ਿੰਮੇਵਾਰ ਕੌਣ ਹੈ ?

ਸਾਡੇ ਕਲਗੀਧਰ ਪਾਤਸ਼ਾਹ ਨੇ ਸਾਡੇ ਵਿਚੋਂ ਗੁਲਾਮੀ ਖਤਮ ਕਰਨ ਲਈ ਸਾਨੂੰ ਦਸਤਾਰ ਬਖਸ਼ੀ ਸੀ। ਜੇ ਅਸੀਂ ਇਸ ਨੂੰ ਗੁਆ ਰਹੇ ਹਾਂ ਤਾਂ ਅਸੀਂ ਅੱਜ ਵੀ ਗੁਲਾਮ ਹਾਂ। ਦਸਤਾਰ ਸਿੱਖ ਦੀ ਇੱਜ਼ਤ ਤੇ ਅਣਖ ਦਾ ਪ੍ਰਤੀਕ ਹੈ। ਜਦੋਂ ਵੀ ਕੋਈ ਸਿੱਖ ਦਸਤਾਰ ਬੰਨ੍ਹ ਕੇ ਜਾ ਰਿਹਾ ਹੋਵੇ ਉਸ ਸਿੰਘ ਦਾ ਬਹੁਤ ਰੋਹਬ ਹੁੰਦਾ ਹੈ ਤੇ ਕੋਈ ਉਸ ਨੂੰ ਓਏ ਜਾਂ ਮੁੰਡਾਂ ਜਾਂ ਹੋਰ ਕੁੱਝ ਕਹਿ ਕੇ ਨਹੀਂ ਬੁਲਾਵੇਗਾ। ਉਹ ਕਹੇਗਾ 'ਸਰਦਾਰ ਜੀ, ਸਿੰਘ ਜੀ'।

ਪਹਿਲਾਂ ਘਰ ਵਿੱਚ ਸਭ ਤੋਂ ਵੱਡਾ ਵਿਅਕਤੀ ਆਪਣੇ ਪਰਿਵਾਰ ਨੂੰ ਆਖਦਾ ਹੁੰਦਾ ਸੀ ਕਿ ਵੇਖੀ ਪੱਗ ਨੂੰ ਦਾਗ ਨ ਲੱਗਣ ਦੇਵੀ।

ਅੱਜ ਜਿੱਥੇ ਸਿੱਖਾਂ ਦੇ ਘਰ ਨਵ-ਜੰਮਿਆਂ ਮੁੰਡਿਆਂ ਦੇ , ਕੇਸਾਂ ਦੇ ਮੁੰਡਨ ਹੋ ਰਹੇ ਹਨ । ਮੁੰਡੇ-ਕੁੜੀਆਂ ਕੇਸਾਂ ਤੇ ਦਸਤਾਰਾਂ ਦਾ ਮੁੱਲ ਪੂਰੀ ਤਰ੍ਹਾਂ ਭੁੱਲ ਚੁੱਕੇ ਹਨ। ਅੱਜ ਕਲ ਇਹ ਵੀ ਵੇਖਣ ਨੂੰ ਮਿਲਦਾ ਹੈ ਕਿ ਮੁੰਡਿਆਂ ਨੇ ਸਿਰ ਤੇ ਦਸਤਾਰ ਸਜਾਈ ਹੁੰਦੀ ਹੈ ਤੇ ਬੈਠੇ ਨਾਈ ਦੀ ਦੁਕਾਨ ਤੇ ਦਾੜ੍ਹੀ ਕਟਵਾ ਰਿਹਾ ਹੁੰਦਾ ਹੈ ਕੀ ਇਹ ਚੰਗੀ ਗੱਲ ਹੈ ! ਜਿਹੜੇ ਕਲਗੀਧਰ ਪਿਤਾ ਨੇ ਸਾਡੇ ਲਈ ਇੰਨਾ ਕੁੱਝ ਕੀਤਾ ਕੀ ਤੁਸੀਂ ਮੇਰੇ ਵੀਰੋ ਇੰਝ ਦਾੜ੍ਹੀਆਂ, ਕੇਸਾਂ ਦਾ ਕਤਲ ਕਿਉਂ ਕਰਦੇ ਹੋ ? ਤੁਸੀਂ ਇੰਝ ਨਾ ਕਰੋ। ਜਿਹੜੇ ਮੇਰੇ ਵੀਰ ਇਸ ਮੇਰੇ ਲੇਖ ਨੂੰ ਪੜ੍ਹ ਰਹੇ ਹੋ ਤੁਸੀਂ ਇਕ ਵਾਰ ਦਾੜ੍ਹੀ ਰੱਖ ਕੇ ਵੇਖੋ ਕਿ ਤੁਸੀਂ 'ਸਿੰਘ' ਸਰਦਾਰ ਕਿੰਨੇ ਸੋਹਣੇ ਲੱਗਦੇ ਹੋ।

ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਕਿ "ਚਾਰ ਮੂਏ ਤੋ ਕਿਆ ਹੂਆ, ਜੀਵਤ ਕਈ ਹਜ਼ਾਰ।"

ਇਸ ਬਚਨ ਵਿੱਚ ਗੁਰੂ ਜੀ ਨੇ ਕਿਹਾ ਕਿ ਜੇਕਰ ਮੇਰੇ ਚਾਰ ਪੁੱਤਰਾਂ ਦੀ ਸ਼ਹੀਦੀ ਨਾਲ ਮੇਰੇ ਕਈ ਹਜ਼ਾਰ ਬੱਚੇ ਬੱਚਦੇ ਹਨ। ਕਿਉਂ? ਭੁੱਲਦੇ ਜਾ ਰਹੇ ਹੋ ਤੁਸੀਂ ਆਪਣੇ ਵਿਰਸੇ ਨੂੰ। ਸੋ ਮੇਰੇ ਵੀਰੋ ਇੱਕ ਵਾਰ ਸਿੰਘ ਸੱਜ ਕੇ ਵੇਖੋ।

ਅੱਜ ਕੱਲ ਦੀਆਂ ਕੁੜੀਆਂ ਵੀ ਬਹੁਤ ਫੈਸ਼ਨਾਂ ਪੱਟੀਆਂ ਹਨ ਉਹ ਵੀ ਬਿਊਟੀ ਪਾਰਲਰ ਵਿੱਚ ਬੈਠ-ਬੈਠ ਕੇ ਭਰਵੱਟੇ ਕਟਵਾਉਂਦੀਆਂ ਹਨ, ਕੇਸ ਕਟਵਾਉਂਦੀਆਂ ਨੇ ਕੀ ਤੁਸੀਂ ਇਸ ਤਰ੍ਹਾਂ ਬਹੁਤ ਸੋਹਣੀਆਂ ਲੱਗਦੀਆਂ ਹੋ? ਪਰ ਅੱਜ ਕੱਲ ਦੀਆਂ ਮਾਵਾਂ ਹੀ ਆਪਣੀਆਂ ਕੁੜੀਆਂ ਨੂੰ ਕਹਿੰਦੀਆਂ ਹਨ ਤੂੰ ਏਵੇਂ ਦਾ ਮੇਕਅੱਪ ਕਰ, ਤੂੰ ਏਵੇਂ ਕਰ ਏਵੇਂ ਕਰ ਤੂੰ ਸੋਹਣੀ ਲੱਗੇਂਗੀ ਕੀ ਇਹ ਚੰਗੀ ਗੱਲ ਹੈ। ਸੋ ਮੇਰੀਓ ਭੈਣੋ ਤੁਸੀਂ ਇਸ ਤਰ੍ਹਾਂ ਨਾ ਕਰੋ ਅੰਮ੍ਰਿਤ ਛੱਕੋ, ਸਿੰਘ ਸੱਜੋ। ਮੇਰੇ ਘਰ ਦੇ ਵੀ ਮੈਨੂੰ ਦਮਾਲਾ ਨਹੀਂ ਸਜਾਉਣ ਦਿੰਦੇ ਪਰ ਮੈਂ ਦਮਾਲਾ ਸਜਾਉਂਦੀ ਆਂ। ਮੇਰੇ ਮਾਤਾ ਜੀ ਬੋਲਦੇ ਰਹਿੰਦੇ ਹਨ ਮੈਨੂੰ। ਪਰ ਮੈਨੂੰ ਫੈਸਨ ਵਗੈਰਾ ਕੁੱਝ ਵੀ ਪੰਸਦ ਨਹੀਂ। ਮੈਂ ਸਿੰਪਲ ਗੁਰੂ ਦੀ ਸਿੰਘਣੀ ਬਣਕੇ ਰਹਿਣਾ ਚਾਹੁੰਦੀ ਹਾਂ। ਸੋ ਆਪ ਸਭ ਜੋ ਵੀ ਮੇਰਾ ਲੇਖ ਪੜ੍ਹ ਰਹੇ ਹੋ ਮੇਰੇ ਲਈ ਅਰਦਾਸ ਕਰਨਾ ਜੀ ਕਿ ਤਰਨਜੀਤ ਕੌਰ ਖਾਲਸਾ ਦੇ ਮਾਤਾ ਜੀ ਮੈਨੂੰ ਦਮਾਲਾਂ ਸਜਾਉਣ ਦੀ ਆਗਿਆ ਦੇਣ।

ਪਹਿਲੇ ਸਮੇਂ ਵਿੱਚ ਮਾਵਾਂ ਆਪਣੇ ਬੱਚਿਆਂ ਦੀ ਸੋਹਣੀ ਦਸਤਾਰ ਨੂੰ ਚੁੰਮਦੀਆਂ ਸਨ ਤੇ ਉਸ ਤੇ ਮਾਣ ਮਹਿਸੂਸ ਕਰਦੀਆਂ ਸਨ, ਪਰ ਅੱਜ ਉਸ ਦੇ ਉਲਟ ਮਾਵਾਂ ਬੱਚਿਆਂ ਦੇ ਕੇਸਾਂ ਨੂੰ ਸੰਭਾਲਣਾ, ਜੂੜਾ ਕਰਨ ਨੂੰ ਬੋਝ ਸਮਝਣ ਲੱਗ ਪਈਆਂ ਹਨ, ਉਨ੍ਹਾਂ ਮਾਵਾਂ ਲਈ ਇਹ ਸਭ ਸਮੇਂ ਦੀ ਬਰਬਾਦੀ ਬਣ ਗਿਆ ਹੈ।

ਤੁਸੀਂ ਸੋਚੋ ਕਿ ਸਾਨੂੰ ਬਾਹਰਲੀ ਦੁਨੀਆਂ ਇਹ ਨਹੀਂ ਪੁੱਛੇਗੀ ਕਿ ਪੰਜਾਬ ਵਿੱਚ ਦਸਤਾਰ ਅਲੋਪ ਕਿਉਂ ਹੁੰਦੀ ਜਾ ਰਹੀ ਹੈ ?

ਸਿੱਖਾਂ ਦੇ ਮੁੰਡੇ ਨਾਈਆਂ ਦੀਆਂ ਦੁਕਾਨਾਂ ਤੇ ਕਿਉਂ ਬੈਠੇ ਹਨ ?

ਸਿੱਖਾਂ ਦੀਆਂ ਕੁੜੀਆਂ ਬਿਊਟੀਪਾਰਲਰਾਂ ਵਿੱਚ ਕੀ ਕਰ ਰਹੀਆਂ ਹਨ ?

ਅੱਜ ਕੱਲ ਜਿਹੜੇ ਬੱਚਿਆਂ ਨੇ ਕੇਸ ਰੱਖੇ ਹੋਏ ਹਨ ਉਹ ਵੀ ਪੱਗਾਂ ਬੰਨਣੀਆਂ ਭੁੱਲ ਗਏ ਹਨ। ਪੈਸੇ ਲੈ ਕੇ ਪੱਗ ਬੰਨ੍ਹਣ ਵਾਲੇ ਸੈਂਟਰ ਕਿਉਂ ਖੁੱਲ੍ਹ ਰਹੇ ਹਨ। ਅਕਸਰ ਮੈਂ ਇਕ ਹੋਰ ਗੱਲ ਦੱਸਾਂ, ਤੁਹਾਨੂੰ ਪਤਾ ਬੱਚੀਆਂ ਨਾਲ ਕੀ ਹੁੰਦਾ ਹੈ ਜਦੋਂ ਕੁੜੀਆਂ ਦੇ ਮਾਤਾ-ਪਿਤਾ ਕੁੜੀਆਂ ਲਈ ਰਿਸ਼ਤਾ ਵੇਖਦੇ ਹਨ। ਉਹ ਇਹ ਨਹੀਂ ਦੇਖਦੇ ਕਿ ਮੁੰਡਾ ਸਰਦਾਰ ਹੈ ਉਹ ਸਿਰਫ ਇਹ ਦੇਖਦੇ ਹਨ ਕਿ ਮੁੰਡਾ ਅਮੀਰ ਘਰ ਦਾ ਹੈ ਜਾਂ ਨਹੀਂ ? ਸਿੱਖ ਮਾਤਾ-ਪਿਤਾ ਵੀ ਆਪਣੀ ਲੜਕੀਆਂ ਦਾ ਵਿਆਹ ਕਈ ਵਾਰ ਰੋਡੇ ਮੁੰਡੇ ਨਾਲ ਕਰ ਦਿੰਦੇ ਹਨ ਪਰ ਬੱਚੀ ਵੀ ਕੀ ਕਰ ਸਕਦੀ ਹੈ ਘਰਦਿਆਂ ਸਾਹਮਣੇ। ਉਹ ਗੁਰਸਿੱਖ ਬੱਚੀ ਵਿਆਹ ਤੋਂ ਬਾਅਦ ਆਪਣੇ ਬੱਚੇ ਨੂੰ ਸਰਦਾਰ ਬਣਾਉਂਦੀ ਹੈ ਪਰ ਜਦੋਂ ਬੱਚਾ ਵੱਡਾ ਹੁੰਦਾ ਹੈ ਤਾਂ ਪਿਉ ਰੋਡਾ ਹੋਣ ਕਰਕੇ ਆਪਣੇ ਬੱਚੇ ਨੂੰ ਦਸਤਾਰ ਨਹੀਂ ਸਜਾਉਂਣੀ ਦਸ ਸਕਦੀ ਤੇ ਜਿਸ ਮਾਤਾ-ਪਿਤਾ ਨੇ ਉਸ ਕੁੜੀ ਨੂੰ ਛੋਟੀ ਉਮਰ ਵਿੱਚ ਪਹਿਲਾ ਦਸਾਲਾ ਨਾ ਸਜਾਉਣ ਦਿਤਾ ਉਹ ਬੱਚੀ ਹੁਣ ਅੱਗੇ ਆਪਣੇ ਬੱਚੇ ਨੂੰ ਦਸਤਾਰ ਕਿਸ ਤਰ੍ਹਾਂ ਸਜਾਉਣੀ ਦੱਸੇ ਗੀ। ਇਸ ਕਰਕੇ ਉਹ ਬੱਚਾ ਜਾਂ ਤਾਂ ਨਾਈ ਕੋਲ ਜਾਵੇਗਾ ਜਾਂ ਪੱਗ ਬੰਨਣ ਵਾਲੇ ਸੈਂਟਰ, ਕੀ ਇਹ ਠੀਕ ਹੈ ?

ਇਕ ਹੋਰ ਗੱਲ ਜੀ ਅੱਜ-ਕੱਲ੍ਹ ਪ੍ਰਚਾਰ ਤਾਂ ਬਹੁਤ ਹੋ ਰਿਹਾ ਹੈ, ਕੀਰਤਨ ਬਹੁਤ ਹੋ ਰਹੇ ਹਨ, ਸਮਾਗਮ, ਨਗਰ-ਕੀਰਤਨ ਬਹੁਤ ਹੋ ਰਹੇ ਹਨ ਪਰ ਤੁਸੀਂ ਕਦੇ ਸੋਚਿਆ ਕਿ ਉਸ ਦਾ ਰਿਜਲਟ ਕੀ ਹੈ ? ਨਾ-ਮਾਤਰ ਸਿਰਫ ਕੁਝ ਕੁ ਪ੍ਰਤੀਸ਼ਤ ਕਿਉਂ ? ਕਿਉਂਕਿ ਅੱਜ ਦਾ ਸਿੱਖ ਆਪਣੇ ਸੁਆਰਥ, ਮਨੋਰੰਜਨ ਲਈ ਜੁੜ ਕੇ ਰਹਿ ਗਿਆ ਹੈ ਉਸ ਪ੍ਰਮਾਤਮਾ ਦੀ ਬੰਦਗੀ ਨਾਲ ਨਹੀਂ। ਉਸ ਪਰਮਾਤਮਾ ਦੀ ਬੰਦਗੀ ਪਹਿਲਾਂ ਤੂੰ ਤੇ ਤੇਰੀ ਸੀ, ਪਰ ਅੱਜ ਅਸੀਂ ਮੈਂ ਤੇ ਮੇਰੀ ਨਾਲ ਜੁੜ ਕੇ ਰਹਿ ਗਏ ਹਾਂ। ਜਿਹੜਾ ਸਿੱਖ ਧਰਮ ਪਹਿਲਾਂ ਦੋਵਾਂ ਲੱਤਾਂ ਤੇ ਖੜ੍ਹਾ ਸੀ। ਅੱਜ ਇਸ ਸਿੱਖ ਧਰਮ ਨੂੰ ਇੱਕ ਲੱਤ ਤੇ ਖੜ੍ਹਾ ਕੇ ਚਲਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

ਤੁਸੀਂ ਸੋਚੋ ਕੀ ਇਕ ਲੱਤ ਤੇ ਕੋਈ ਕਿੰਨ੍ਹਾਂ ਕੁ ਸਫਰ ਤੈਅ ਕਰ ਸਕਦਾ ਹੈ। ਬਾਣੀ ਅਸੀਂ ਸਾਰੇ ਪੜ੍ਹਦੇ ਹਾਂ ਬਹੁਤ ਪੜ੍ਹਦੇ ਹਾਂ ਤੇ ਦੂਜਾ ਬਾਣੇ ਤੋਂ ਅਸੀਂ ਵਿਸਰਦੇ ਜਾ ਰਹੇ ਹਾਂ।

ਦਸਤਾਰ, ਦਮਾਲਾ, ਚੋਲਾ, ਸੂਟ, ਕੁੜਤਾ-ਪਜ਼ਾਮਾ ਸੋਹਣਾ 'ਸਿੰਘ'। ਅਸੀਂ ਦੁਨੀਆਂ ਵਿੱਚ 90% ਲੋਕ ਸਿੱਖ,

ਜਵਾਨ, ਬੱਚੇ-ਬੱਚੀਆਂ ਸਿੱਖੀ ਤੋਂ ਪਾਸਾ ਵੱਟਦੇ ਜਾ ਰਹੇ ਹਾਂ। ਬੱਚੇ ਨਸ਼ੇ ਦਾ ਸ਼ਿਕਾਰ ਹੁੰਦੇ ਜਾ ਰਹੇ ਹਨ ਕਿਉਂ ਭੁੱਲਦੇ ਜਾ ਰਹੇ ਹੋ ਆਪਣੇ ਵਿਰਸੇ ਨੂੰ, ਸਿੰਘਾਂ, ਸਿੰਘਣੀਆਂ ਦੀਆਂ ਸ਼ਹੀਦੀਆਂ ਨੂੰ ਕਿਉਂ ? ਗੁਰੂ ਨਾਨਕ ਸਾਹਿਬ ਜੀ ਨੇ ਔਰਤਾਂ ਨੂੰ ਬਰਾਬਰੀ ਦਾ ਹਿੱਸਾ ਦਿੱਤਾ। ਸਾਡੇ ਪੰਜਾਬ ਵਿੱਚ ਹੀ ਨਹੀਂ ਬਲਕਿ ਵਿਦੇਸ਼ਾਂ ਵਿੱਚ ਵੀ ਪਹਿਲਾਂ ਔਰਤਾਂ ਨੂੰ ਬਰਾਬਰੀ ਦਾ ਹਿੱਸਾ ਨਹੀਂ ਸੀ ਦਿੱਤਾ ਜਾਂਦਾ। 14ਵੀਂ ਸਦੀ ਵਿੱਚ ਗੁਰੂ ਨਾਨਕ ਦੇਵ ਜੀ ਨੇ ਔਰਤਾਂ ਨੂੰ ਬਰਾਬਰੀ ਦਾ ਹਿੱਸਾ ਦਿੱਤਾ, ਗੁਰੂ ਨਾਨਕ ਸਾਹਿਬ ਜੀ ਨੇ ਇਹ ਵੀ ਆਖ ਦਿੱਤਾ।

*"ਸੋ ਕਿਉ ਮੰਦਾ ਆਖੀਐ,*
*ਜਿਤੁ ਜੰਮੈ ਰਾਜਾਨੁ॥*

ਤੁਹਾਨੂੰ ਸਭ ਨੂੰ ਪਤਾ ਹੈ ਕਿ ਔਰਤਾਂ ਨੂੰ ਵਿਦੇਸ਼ਾਂ ਵਿੱਚ ਬਰਾਬਰੀ ਦਾ ਹਿੱਸਾ ਕਦੋਂ ਮਿਲਿਆ (ਅਮੀਰਕਾ 1942) (ਇੰਗਲੈਂਡ 1948) (ਆਸਟ੍ਰੇਲੀਆ 1956) ਭਾਰਤ ਜਿਥੇ ਅਸੀਂ ਵਸਦੇ ਹਾਂ। 14ਵੀਂ ਸਦੀ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਤੋਂ।

ਕੀ ਅਸੀਂ ਅੱਜ ਉਨ੍ਹਾਂ ਗੁਰੂਆਂ ਦੀ ਦੇਣ ਦਾ ਸ਼ੁਕਰਾਨਾ ਕੀਤਾ। ਅੱਜ ਜਦੋਂ ਕੋਈ ਸਿੱਖ ਨੰਗੇ ਸਿਰ ਬਾਜ਼ਾਰ ਵਿੱਚ ਘੁੰਮਦਾ ਹੈ। ਸਾਡੇ ਮਨ ਵਿੱਚ ਰੋਸ ਪੈਦਾ ਹੁੰਦਾ ਹੈ ਗੁੱਸਾ ਆਉਂਦਾ ਹੈ। ਜਿਹੜਾ ਸਿੱਖ ਬਾਜ਼ਾਰ ਵਿੱਚ ਨੰਗੇ ਸਿਰ ਘੁੰਮਦਾ ਹੈ ਉਹ ਨੂੰ ਆਪਣੇ ਗੁਰੂ ਨਾਲ ਪਿਆਰ ਨਹੀਂ, ਇਸ ਸਿੱਖ ਨੇ ਕੇਸਾਂ ਤੇ ਦਸਤਾਰ ਕਿਉਂ ਨਹੀਂ ਸਜਾਈ, ਇਸ ਸਿੱਖ ਨੂੰ ਆਪਣੇ ਗੁਰੂ ਦਾ ਡਰ ਨਹੀਂ ਕਿ ਉਸ ਸਿੱਖ ਦੇ ਕੇ ਸਾਂ ਵਿੱਚ ਮਿੱਟੀ ਨਹੀਂ ਪੈਂਦੀ ਹੋਵੇਗੀ। ਮੇਰੇ (ਆਪਣੇ) ਕਲਗੀਧਰ ਪਾਤਸ਼ਾਹ ਨੂੰ ਚੰਗਾ ਨਹੀਂ ਲੱਗਦਾ ਹੋਵੇਗਾ ਕਿ ਉਹਦਾ ਸਿੱਖ ਵਗੈਰਾ ਦਸਤਾਰ ਸਜਾਏ ਬਜ਼ਾਰ ਵਿੱਚ ਘੁੰਮ ਰਿਹਾ ਹੈ, ਪਰ ਧਿਆਨ ਦਿਉ ਕਲਗੀਧਰ ਪਾਤਸ਼ਾਹ ਦੇ ਮਨ ਵਿੱਚ ਜੋ ਹਿੱਸਾ ਵੀਰਾਂ ਲਈ ਹੈ ਉਹ ਭੈਣਾਂ ਲਈ ਵੀ ਬਰਾਬਰ ਹੈਂ। ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ 1699 ਈ: ਵਿੱਚ ਖਾਲਸਾ ਪੰਥ ਦੀ ਸਥਾਪਨਾ ਕੀਤੀ ਉਨ੍ਹਾਂ ਨੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ। ਖੰਡੇ ਦੀ ਪਾਹੁਲ ਪਲਾਈ। ਹੁਣ ਵੀ ਜਦੋਂ ਕੋਈ ਸਿੰਘ-ਸਿੰਘਣੀ ਅੰਮ੍ਰਿਤ ਛੱਕ ਕੇ ਸਿੰਘ ਸੱਜਦੇ ਹਨ ਤਾਂ ਉਨ੍ਹਾਂ ਵਿੰਚ ਕੋਈ ਮਤਭੇਦ ਨਹੀਂ ਕੀਤਾ ਜਾਂਦਾ ਬਾਰੇ ਲੰਗਰ ਹਾਲ ਵਿੱਚ ਬੈਠ ਕੇ ਇਕੱਠੇ ਪ੍ਰਸ਼ਾਦਾ ਛੱਕਦੇ ਹਨ।

ਜਦੋਂ ਲੜਕੀਆਂ, ਬੀਬੀਆਂ ਨੰਗੇ ਸਿਰ ਬਜ਼ਾਰ ਵਿੱਚ ਘੁੰਮ ਰਹੀਆਂ ਹੋਣਗੀਆਂ ਤਾਂ ਮੇਰੇ ਕਲਗੀਧਰ ਪਾਤਸ਼ਾਹ ਦਾ ਦਿਲ ਨਹੀਂ ਦੁੱਖਦਾ ਹੋਵੇਗਾ ?

ਦੁਖਦਾ ਹੋਵੇਗਾ, ਜ਼ਰੂਰ ਦੁੱਖਦਾ ਹੋਏਗਾ। ਯਾਦ ਕਰੋ ਮਾਈ ਭਾਗ ਕੌਰ ਜਿਨ੍ਹਾਂ ਨੇ ਹੱਥ ਵਿੱਚ ਤਲਵਾਰ (ਸ਼ਮਸ਼ੀਰ) ਫੜੀ ਸਿਰ ਤੇ ਦਸਤਾਰ ਸਜਾਈ ਤੇ ਰਣ ਦੇ ਮੈਦਾਨ ਵਿੱਚ ਜੂਝ ਗਏ, ਪਰ ਅੱਜ ਜਿਹੜੇ ਸਿਰਾਂ ਤੇ ਦਸਤਾਰ ਹੋਣੀ ਚਾਹੀਦੀ ਸੀ ਅੱਜ ਉਨ੍ਹਾਂ ਸਿਰਾਂ ਤੇ ਮਹਿੰਦੀਆਂ ਲੱਗੀਆਂ ਹੋਈਆਂ ਹਨ, ਰੋਮਾਂ ਦੀ ਬੇਅਦਬੀ ਹੋ ਰਹੀ ਹੈ, ਜਿਹੜੇ ਹੱਥਾਂ ਵਿੱਚ ਅੱਜ ਸ਼ਮਸ਼ੀਰ ਹੋਣੀ ਚਾਹੀਦੀ ਸੀ ਅੱਜ ਉਨ੍ਹਾਂ ਹੱਥਾਂ ਵਿੱਚ ਕੈਂਚੀਆਂ ਫੜੀਆਂ ਹੋਈਆਂ ਹਨ। ਇਹ ਸਭ ਤੋਂ ਵੱਡੀ ਸ਼ਰਮ ਵਾਲੀ ਗੱਲ ਹੈ ਅੱਜ ਦੁਨੀਆਂ ਤੇ ਅਫਸੋਸ ਹੈ ਕਿ ਸਿੱਖ ਘਰਾਣੇ ਦੀਆਂ ਲੜਕੀਆਂ ਬਿਊਟੀਪਾਰਲਰ ਦੇ ਕੋਰਸ ਕਰਦੀਆਂ ਹਨ ਉਨ੍ਹਾਂ ਨੇ ਬਿਊਟੀਪਾਰਲਰ ਖੋਲੇ ਹੋਏ ਹਨ ਕਿਉਂ ?

ਭੁੱਲ ਗਏ ਅੱਜ ਉਨ੍ਹਾਂ ਨੂੰ ਜਿਨ੍ਹਾਂ ਨੇ ਆਪਣੇ ਇੱਕ-ਇੱਕ ਕੇਸਾਂ ਦੀ ਕੀਮਤ ਜਾਨਾਂ ਵਾਰ ਕੇ ਚੁਕਾਈ। ਕਲਗੀਧਰ ਪਿਤਾ ਨੂੰ ਅਸੀਂ ਆਪਣਾ ਪਿਤਾ ਕਹਿੰਦੇ ਹਾਂ ਪਰ ਕੇਸ ਕਤਲ ਕਰਾਉਣ ਲੱਗੇ ਆਪਣੇ ਕਲਗੀਧਰ ਪਿਤਾ ਦੀ ਯਾਦ ਨਹੀਂ ਆਉਂਦੀ, ਅੱਜ ਧੋਖਾ ਦੇ ਰਹੇ ਆ ਅਸੀਂ ਉਨ੍ਹਾਂ ਨੂੰ।

ਮੈਂ ਆਪ ਜੀ ਨੂੰ ਬੇਨਤੀ ਕਰਨਾ ਚਾਹੁੰਦੀ ਹਾਂ ਕਿ ਦੇ ਸ਼ ਦੀ ਵੱਧਦੀ ਚੜ੍ਹਦੀ ਕਲਾਂ ਨੂੰ ਅੱਗੇ ਵਧਾਈਏ। ਆਪ ਜੀ ਨੂੰ ਇੱਕ ਹੋਰ ਜ਼ਰੂਰੀ ਬੇਨਤੀ ਕੀ ਆਪ ਸਭ ਮੇਰੇ ਲਈ ਅਰਦਾਸ ਕਰਨਾ ਜੀ ਕਿ ਮੇਰੇ ਮਾਤਾ ਜੀ ਮੈਨੂੰ ਦਸਤਾਰ ਸਜਾਉਣ ਦੀ ਆਗਿਆ ਦੇਣ ਜੀ।

ਵਾਜਾਂ ਵਾਲੇ ਗੁਰੂ ਨੇ ਸਾਨੂੰ ਆਪਣਾ ਬਣਾਇਆ ਸੀ,
ਪੁੱਤਰ ਛੱਡ ਕੇ ਸਾਨੂੰ ਗੱਲ ਨਾਲ ਲਾਇਆ ਸੀ।

*ਕੀਤਾ ਏਤਬਾਰ ਵਿਸ਼ਵਾਸ਼ ਨਾ ਤੋੜਿਓ,*
*ਪੁੱਤ-ਪੁੱਤਰੀਆਂ ਸਿੰਘਾਂ ਦੇ ਸਜਾਕੇ ਸਿੰਘਾਂ ਨੂੰ ਮੋੜਿਓ,*
*ਕੋਈ ਭੁੱਲ-ਚੁੱਕ ਹੋਈ ਹੋਵੇ ਜੀ ਤਾਂ ਮਾਫ਼ ਕਰਨਾ ਜੀ।*

*94642-57817*

—0—

## ਦੁਪੱਟਾ/ਪੱਗ ਸਾਡੀ ਇੱਜਤ ਜਾਂ ਫਿਰ......?

*ਗੁਰਪ੍ਰੀਤ ਸਿੰਘ*

ਪਿਛਲੇ ਸਮੇਂ ਦੇ ਹਲਾਤਾਂ ਤੇ ਜੇਕਰ ਝਾਤ ਮਾਰੀਏ ਤਾਂ ਸਾਨੂੰ ਪਤਾ ਚਲੇਗਾ ਕਿ ਲੋਕ ਕਿਸ ਨੂੰ ਇੱਜਤ ਕਹਿੰਦੇ ਸਨ ਤੇ ਕਿਸ ਨੂੰ ਬੇਇੱਜਤੀ ਕਹਿੰਦੇ ਸਨ। ਪੁਰਾਣੇ ਸਮਿਆਂ ਵਿੱਚ ਜਦੋਂ ਕੋਈ ਵਿਅਕਤੀ ਕਿਸੇ ਦੀ ਪੱਗ/ਦੁੱਪਟੇ ਨੂੰ ਹੱਥ ਪਾਉਂਦਾ ਤਾਂ ਇਹ ਮੰਨਿਆ ਜਾਦਾਂ ਹੈ ਕਿ ਉਹ ਕਿਸੇ ਇੱਕ ਵਿਅਕਤੀ ਵੱਲੋਂ ਦੂਸਰੇ ਵਿਅਕਤੀ ਚਾਹੇ ਉਹ ਇਸਤਰੀ ਹੋਵੇ ਜਾਂ ਪੁਰਸ਼ ਦੀ ਇੱਜਤ ਨੂੰ ਹੱਥ ਪਾਇਆ ਹੈ, ਪਰ ਜਦੋਂ ਅਸੀ ਅੱਜ ਦੇ ਜਮਾਨੇ ਵਿੱਚ ਦੇਖਦੇ ਹਾਂ ਤਾਂ ਪਤਾ ਚਲਦਾ ਹੈ ਕਿ ਉਹ ਦੁਪੱਟਾ ਜਿਸ ਨੂੰ ਕਦੇ ਲੜਕੀਆਂ ਆਪਣੀ ਇੱਜਤ ਸਮਝਦੀਆਂ ਸਨ, ਪ੍ਰੰਤੂ ਅੱਜ ਸਥਿਤੀ ਅਜਿਹੀ ਬਣੀ ਹੋਈ ਹੈ ਕਿ ਉਹੀ ਦੁਪੱਟਾ ਹੁਣ ਕਿਸੇ ਲੜਕੀ ਦੇ ਸਿਰ ਤੇ ਨਹੀ ਦਿੱਸਦਾ, ਜੇਕਰ ਹੈ ਤਾਂ ਉਹ ਵੀ ਨਾ-ਮਾਤਰ ਜਾਲੀਦਾਰ ਦੁਪੱਟਾ, ਜਿਸ ਨੂੰ ਦੁਪੱਟਾ ਨਹੀਂ ਕਿਹਾ ਜਾ ਸਕਦਾ ਤੇ ਨਾ ਹੀ ਲੜਕੇ ਪੱਗ ਬੰਨਦੇ ਹਨ।

ਸਕੂਲਾਂ ਵਿੱਚ ਵੀ ਜੋ ਵਰਦੀ ਨਾਲ ਦੁਪੱਟਾ ਲੜਕੀਆਂ ਪਹਿਨਦੀਆਂ ਹਨ, ਉਹ ਵੀ ਤਿੰਨ-ਚਾਰ ਤਹਿਆਂ ਲਗਾ ਕੇ ਗਲ ਵਿੱਚ ਪਾਇਆ ਹੁੰਦਾ ਹੈ।ਜਦੋਂ ਸਵੇਰੇ ਸਕੂਲ ਵਿੱਚ ਪ੍ਰਾਰਥਨਾ ਹੁੰਦੀ ਹੈ ਇਹ ਦੁਪੱਟਾ ਉਦੋਂ ਹੀ ਸਿਰ ਤੇ ਲਿਆ ਜਾਂਦਾ ਹੈ।ਸਕੂਲਾਂ ਤੋਂ ਜੇਕਰ ਬਾਹਰ ਦੀ ਗੱਲ ਕਰੀਏ ਤਾਂ ਸਾਡੇ ਕਾਲਜਾਂ ਦੀਆਂ ਵਿਦਿਆਰਥਣਾਂ ਵਿਚੋਂ ਘੱਟ ਹੀ ਵਿਦਿਆਰਥਣਾਂ ਐਸੀਆਂ ਹੁੰਦੀਆਂ ਹਨ, ਜੋ ਪੰਜਾਬੀ ਸੂਟ ਪਹਿਨਦੀਆਂ ਹਨ। ਬਹੁਤ ਸਾਰੀਆਂ ਵਿਦਿਆਰਥਣਾਂ ਟੌਪ-ਜੀਨਸ ਪਹਿਨਦੀਆਂ ਹਨ।ਉਨ੍ਹਾਂ ਨੇ ਸ਼ਾਇਦ ਕਦੇ ਦੁਪੱਟਾ ਵੇਖਿਆ ਹੀ ਨਹੀਂ।

ਲੋਕ ਕਹਿੰਦੇ ਹਨ ਕਿ ਇਹ ਫੈਸ਼ਨ ਸਭ ਕੁੱਝ ਟੈਲੀਵਿਜਨ ਦੀ ਦੇਣ ਹਨ, ਪੱਛਮੀ ਸੱਭਿਆਚਾਰ ਦੀ ਦੇਣ ਹਨ, ਜੋ ਕਿਸੇ ਹੱਦ ਤੱਕ ਸੱਚ ਵੀ ਹੈ। ਅਸਲ ਵਿੱਚ ਗਲ ਵਿੱਚ ਪਈ ਹੋਈ ਜਾਲੀਦਾਰ ਚੁੰਨੀ ਸਾਡੀ ਇੱਜਤ ਨਹੀਂ। ਕਿਉਂ ਕਿ ਕਈ ਲੜਕੀਆਂ ਦੁਪੱਟਾ ਹੀ ਨਹੀਂ ਲੈਦੀਆਂ ਬੱਸ ਫੈਸ਼ਨ ਪੂਰਾ ਕਰਨ ਲਈ ਟੌਪ-ਜੀਨਸ ਹੀ ਪਹਿਨਦੀਆਂ ਹਨ।ਹੁਣ ਗੱਲ ਕਰੀਏ ਪੰਜਾਬੀ ਸੂਟ ਦੀ ਤਾਂ ਉਹ ਸਿਰਫ ਸਾਡੇ ਸਕੂਲਾਂ ਕਾਲਜਾਂ ਵਿੱਚ ਕਰਵਾਏ ਜਾ ਰਹੇ ਸੱਭਿਆਚਾਰਕ ਪ੍ਰੋਗਰਾਮਾਂ ਵਿੱਚ ਹੀ ਪਹਿਨੇ ਜਾਂਦੇ ਹਨ।ਸਫਰ ਕਰਦੇ ਸਮੇਂ ਕਈ ਲੜਕੀਆਂ ਦੁਪੱਟਾ ਉਦੋਂ ਹੀ ਸਿਰ ਤੇ ਲੈਦੀਆਂ ਹਨ ਜਦੋਂ ਕੋਈ ਧਾਰਮਿਕ ਅਸਥਾਨ ਦੇ ਨੇੜੋਂ ਬਸ/ਗੱਡੀ ਲੰਘ ਰਹੀ ਹੋਵੇ ਤੇ ਇਹ ਅਸਥਾਨ ਲੰਘਦਿਆਂ ਹੀ ਇਹ ਦੁਪੱਟਾ ਸਿਰ ਤੋਂ ਗਲ ਵਿਚ ਪੈ ਜਾਂਦਾ ਹੈ।ਸਿੱਖ ਲੜਕੇ ਵੀ ਕਿਸੇ ਤੋਂ ਘੱਟ ਨਹੀਂ।ਉਹ ਵੀ ਪੱਛਮੀ ਸੱਭਿਆਚਾਰ ਪਿੱਛੇ ਲਗ ਕੇ ਕੇਸ ਕਟਾ ਰਹੇ ਹਨ ਤੇ ਪਤਿੱਤ ਹੋ ਕੇ ਦਸਤਾਰ ਨੂੰ ਤਿਲਾਂਜਲੀ ਦੇ ਰਹੇ ਹਨ।

ਮੇਰੇ ਵੀਰੋ ਤੇ ਭੈਣੋ, ਸਾਦਗੀ ਵਰਤੋ। ਸਾਦਗੀ ਸਾਡੇ ਲਈ ਸਭ ਤੋਂ ਵੱਡਾ ਗਹਿਣਾ ਹੈ।

84374-60540

—0—

### ਗਜ਼ਲ

*ਸ. ਦਲਜੀਤ ਸਿੰਘ ਪ੍ਰਹਲੀ*

ਦੁੱਖ ਹੈ ਦਰਦ ਹੈ ਦਵਾ ਨਹੀਂ ਹੈ,
ਅਣਖ ਹੈ ਸ਼ਰਮ ਹੈ ਹਯਾ ਨਹੀਂ ਹੈ,
ਬੇਗਾਨਿਆਂ ਤੋਂ ਬਚਣਾ ਤਾਂ ਸਿੱਖ ਲਿਆ ਏ,
ਆਪਣਿਆਂ ਦਾ ਕੋਈ ਵਸਾਹ ਨਹੀਂ ਹੈ,
ਬੇਲੋੜਾ ਹੀ ਪੈਂਡਾ ਤਹਿ ਕਰੋਗੇ ਬੱਸ,
ਜਿਧਰ ਚੱਲੇ ਹੋ ਉਧਰ ਕੋਈ ਰਾਹ ਨਹੀਂ ਹੈ,
ਉਹ ਮਰ ਰਹੇ ਨੇ ਉਹ ਮਾਰ ਰਹੇ ਨੇ,
ਧਰਤੀ ਹੈ, ਅੰਬਰ ਹੈ, ਕੋਈ ਗਵਾਹ ਨਹੀਂ ਹੈ,
ਰਿਸ਼ਵਤ, ਮਿਲਾਵਟ, ਖ਼ੋਰੀ, ਜਮਾਨੇ ਦੇ ਦੌਰ ਅੰਦਰ,
ਜੀਅ ਰਹੇ ਹਾਂ,
ਪਰ ਜੀਣ ਦੀ ਅਦਾ ਨਹੀਂ ਹੈ।

**76967-72876**

# 6 ਸਤੰਬਰ ਗੁਰਮਤਿ ਸਮਾਗਮ ਤੇ ਸਨਮਾਨ ਸਮਾਰੋਹ ਦੀ ਰਿਪੋਰਟ

*ਮੁੱਖ ਸੰਪਾਦਕ*

ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੀ 114ਵੀਂ ਯਾਦ ਨੂੰ ਸਮਰਪਿਤ ਗੁਰਦੁਆਰਾ ਗੁਰੂ ਅੰਗਦ ਦੇਵ ਜੀ ਸੈਕਟਰ 42 ਚੰਡੀਗੜ੍ਹ ਵਿਖੇ ਕਰਵਾਏ ਗਏ ਵਿਸ਼ੇਸ਼ ਸਮਾਗਮ ਵਿੱਚ ਜਿਥੇ ਕਵੀਆਂ ਰਾਗੀ ਢਾਡੀ ਤੇ ਵਿਦਵਾਨਾਂ ਨੇ ਸੰਗਤਾਂ ਨੂੰ ਗੁਰਬਾਣੀ ਨਾਲ ਜੋੜਿਆਂ ਉਥੇ ਹੀ ਸਿੱਖ ਕੌਮ ਦੀਆਂ ਚਾਰ ਸ਼ਖਸ਼ੀਅਤਾਂ ਨੂੰ "ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ-2015" ਨਾਲ ਸਨਮਾਨਿਤ ਵੀ ਕੀਤਾ ਗਿਆ।

ਸਮਾਗਮ ਦੀ ਸ਼ੁਰੂਆਤ ਠੀਕ 7 ਵਜੇ ਬੀਬੀ ਸੁਖਪਾਲ ਕੌਰ 'ਖਾਲਸਾ' ਮੁਹਾਲੀ ਵਾਲਿਆਂ ਦੇ ਰਾਗੀ ਜਥੇ ਨੇ ਗੁਰਬਾਣੀ ਦੇ ਮਨੋਹਰ ਕੀਰਤਨ ਨਾਲ ਕੀਤੀ। ਇਸ ਤੋਂ ਬਾਅਦ ਸ. ਪ੍ਰੀਤਮ ਸਿੰਘ ਭੁਪਾਲ ਸਾਬਕਾ ਡੀ.ਪੀ.ਆਈ. (ਸਕੂਲਜ਼) ਨੂੰ "ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ-2015" ਨਾਲ ਸਨਮਾਨਿਤ ਕੀਤਾ ਤੇ ਨਾਲ ਹੀ ਨਾਲ ਉਨ੍ਹਾਂ ਦੀ ਸ਼ਖਸ਼ੀਅਤ ਨਾਲ ਜੁੜੀਆਂ ਅਹਿਮ ਪ੍ਰਾਪਤੀਆਂ ਤੇ ਜੀਵਨ ਸਬੰਧੀ ਜਾਣਕਾਰੀ ਵੀ ਸਟੇਜ ਤੋਂ ਦਿੱਤੀ ਗਈ। ਇਸ ਤੋਂ ਬਾਅਦ ਸੁਪ੍ਰਸਿੱਧ ਗੀਤਕਾਰ ਲਾਲ ਸਿੰਘ ਲਾਲੀ ਨਾਰੰਗਵਾਲ, ਸਿੱਖ ਐਂਕਰ ਸ. ਹਨਵੰਤ ਸਿੰਘ ਪਇਆਲੇ ਤੇ ਸ. ਹਰਬੰਸ ਸਿੰਘ ਸ਼ਾਨ ਨੂੰ ਸਨਮਾਨਿਤ ਕੀਤਾ ਗਿਆ। ਉਪਰੰਤ ਸ. ਹਰਬੰਸ ਸਿੰਘ ਸ਼ਾਨ ਦਾ ਪਲੇਠਾ ਕਾਵਿ ਸਮੂਹ 'ਤੇਰੇ ਦਰਬਾਰ ਅੰਦਰ' ਲੋਕ ਅਰਪਣ ਕੀਤਾ ਗਿਆ ਅਤੇ ਸ. ਨਸੀਬ ਸਿੰਘ ਸੇਵਕ ਮੁੱਖ ਸੰਪਾਦਕ ਇਸ ਪੁਸਤਕ ਉੱਤੇ ਸੰਖੇਪ ਵਿਚਾਰ ਚਰਚਾ ਕੀਤੀ ਤੇ ਸ਼ਾਨ ਜੀ ਦੀ ਕਲਮ ਦੀ ਜ਼ੋਰਦਾਰ ਸ਼ਬਦਾਂ ਵਿੱਚ ਸ਼ਲਾਘਾ ਕੀਤੀ।

ਗਿਆਨੀ ਅਵਤਾਰ ਸਿੰਘ ਅਣਖੀ ਗੁਡਾਣੇ ਵਾਲਿਆਂ ਦੇ ਢਾਡੀ ਜੱਥੇ ਨੇ ਵੀ ਆਪਣੀ ਹਾਜ਼ਰੀ ਸ਼ਾਨਦਾਰ ਪੇਸ਼ਕਾਰੀ ਸਹਿਤ ਲਵਾਈ। ਸਿੱਖ ਵਿਦਵਾਨਾਂ ਜਿਵੇਂ ਗਿਆਨੀ ਸੁੰਦਰ ਸਿੰਘ ਸ਼ਗੂਫ਼ਾ ਜਨਰਲ ਸਕੱਤਰ ਗੁਰਦੁਆਰਾ ਗੁਰੂ ਅੰਗਦ ਦੇਵ ਜੀ ਸੈਕਟਰ 42 ਚੰਗੀਗੜ੍ਹ ਸ. ਕਰਨੈਲ ਸਿੰਘ ਪੀਰਮੁਹੰਮਦ ਪ੍ਰਧਾਨ ਆਲ ਇੰਡੀਆ ਸਿੱਖ ਸਟੂਡੈਂਟ ਫੈਡਰੇਸ਼ਨ, ਸ. ਹਨਵੰਤ ਸਿੰਘ ਸਿੱਖ ਐਂਕਰ ਹੁਰਾਂ ਨੇ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਤੇ ਚਾਨਣਾ ਪਾਇਆ। ਸ. ਪ੍ਰੀਤਮ ਸਿੰਘ ਢਾਡੀ ਜਗਾਧਰੀ ਵਰਕਸ਼ਾਪ, ਸ. ਜਸਪਾਲ ਸਿੰਘ ਕੰਵਲ ਸੰਪਾਦਕ ਜੀ ਨੇ ਗਿਆਨੀ ਜੀ ਦੇ ਜੀਵਨ ਨਾਲ ਸਬੰਧਤ ਕਵਿਤਾਵਾਂ ਉਚਾਰਣ ਕੀਤੀਆਂ। ਇਸ ਤੋਂ ਬਾਅਦ ਗੁਰਦੁਆਰਾ ਗੁਰੂ ਅੰਗਦ ਦੇਵ ਜੀ ਦੇ ਹੈੱਡ ਗ੍ਰੰਥੀ ਗਿਆਨੀ ਇੰਦਰਜੀਤ ਸਿੰਘ ਜੀ ਨੇ ਪੰਥ ਰਤਨ ਭਾਈ ਦਿੱਤ ਸਿੰਘ ਜੀ ਦੇ ਜੀਵਨ ਅਤੇ ਰਚਨਾਂ ਦੇ ਨਾਲ-ਨਾਲ ਉਨ੍ਹਾਂ ਵਲੋਂ ਸਿੱਖ ਕੌਮ ਲਈ ਕੀਤੇ ਬੇਮਿਸਾਲ ਸੰਘਰਸ਼ ਤੇ ਸਮਾਜ ਸੁਧਾਰਾਂ ਬਾਰੇ ਬਹੁਤ ਹੀ ਜੋਸ਼ੀਲੇ ਢੰਗ ਨਾਲ ਵਿਚਾਰਾਂ ਕੀਤੀਆਂ। ਅਖੀਰ ਵਿੱਚ ਕੁਝ ਹੋਰ ਸ਼ਖਸ਼ੀਅਤਾਂ ਜਿਨ੍ਹਾਂ ਵਿੱਚ ਪ੍ਰਧਾਨ ਗੁਰਦੁਆਰਾ ਸਾਹਿਬ, ਜਨਰਲ ਸਕੱਤਰ ਗਿ: ਸੁੰਦਰ ਸਿੰਘ ਸ਼ਗੂਫ਼ਾ, ਸ. ਕਰਨੈਲ ਸਿੰਘ ਪੀਰ ਮੁਹੰਮਦ, ਸ. ਪ੍ਰੀਤਮ ਸਿੰਘ ਢਾਡੀ, ਸ. ਜਸਪਾਲ ਸਿੰਘ ਕਲੌੜ, ਸ. ਜਰਨੈਲ ਸਿੰਘ ਮਹਿਤੋ, ਸ. ਸੁੱਚਾ ਸਿੰਘ ਕਲੌੜ, ਸ. ਬਲਬੀਰ ਸਿੰਘ, ਸ. ਹਰੀ ਸਿੰਘ, ਸ. ਗੁਰਪ੍ਰੀਤ ਸਿੰਘ, ਸ. ਤੇਜਵੀਰ ਸਿੰਘ ਸਰਪੰਚ ਕਲੌੜ, ਸ. ਗੁਰਨਾਮ ਸਿੰਘ ਤੇ ਸ. ਗੁਰਪ੍ਰੀਤ ਸਿੰਘ ਨੂੰ ਸਰੋਪਿਆਂ ਨਾਲ ਸਨਮਾਨਿਤ ਕੀਤਾ ਗਿਆ। ਇਸ ਤੋਂ ਇਲਾਵਾ ਨਾਮਵਰ ਸਖਸ਼ੀਅਤਾਂ ਸ. ਹਰਦੀਪ ਸਿੰਘ ਕੌਂਸਲਰ, ਸ. ਗੁਰਦਰਸ਼ਨ ਸਿੰਘ ਮਾਵੀ, ਸ਼੍ਰੀ ਪ੍ਰੀਤਮ ਲੁਧਿਆਣਵੀ, ਸ਼੍ਰੀ ਕ੍ਰਿਸ਼ਨ ਰਾਹੀ, ਸ. ਮੇਜਰ ਸਿੰਘ ਈਸੜੂ, ਸ. ਸਿਕੰਦਰ ਸਿੰਘ ਰਾਮਪੁਰੀ, ਸ. ਰਵਿੰਦਰ ਸਿੰਘ ਭੱਕੂਮਾਜਰਾ, ਬੀਬੀ ਸਰਬਜੀਤ ਕੌਰ ਰੰਗਤਾ, ਸ. ਚਰਨ ਸਿੰਘ, ਸ. ਅਜੈਬ ਸਿੰਘ ਮੋਹਾਲੀ, ਸ. ਹਰਮਿੰਦਰ ਸਿੰਘ ਖਰੜ, ਸ. ਕ੍ਰਿਪਾਲ ਸਿੰਘ ਅੰਮ੍ਰਿਤ ਸਪੋਰਟਸ, ਸ਼. ਦੀਪ ਸਿੰਘ ਬੰਗੜ ਤੇ ਸ. ਅਮਰੀਕ ਸਿੰਘ ਆਦਿ ਨੇ ਵੀ ਹਾਜ਼ਰੀ ਲਗਾ ਕੇ ਸਮਾਗਮ ਦੀ ਸ਼ੋਭਾ ਵਧਾਈ। ਸਟੇਜ ਸਕੱਤਰ ਦੀ ਅਹਿਮ ਜ਼ਿੰਮੇਵਾਰੀ ਸ. ਅਵਤਾਰ ਸਿੰਘ ਮਹਿਤਪੁਰੀ ਸਹਿ-ਸੰਪਾਦਕ ਨੇ ਬਾਖ਼ੂਬੀ ਨਿਭਾਈ। ਅਰਦਾਸ ਉਪਰੰਤ ਸ੍ਰੀ ਹੁਕਮਨਾਵਾਂ ਸਾਹਿਬ ਜੀ ਲਏ ਗਏ ਤੇ ਅੰਤ ਵਿੱਚ ਸਾਰੀਆਂ ਸੰਗਤਾਂ ਨੇ ਗੁਰੂ ਕਾ ਲੰਗਰ ਬਹੁਤ ਹੀ ਸ਼ਰਧਾ ਨਾਲ ਛੱਕਿਆ। ਗਿਆਨੀ ਜੀ ਦੀ ਯਾਦ ਨੂੰ ਸਮਰਪਿਤ ਇਹ ਸਮਾਗਮ ਆਪਣੀਆਂ ਯਾਦਗਾਰੀ ਪੈੜਾਂ ਛੱਡਦਾ ਹੋਇਆ ਸੰਪੂਰਨ ਹੋਇਆ।

ਭਾਈ ਦਿੱਤ ਸਿੰਘ ਪੱਤ੍ਰਿਕਾ ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

## ❀ ਜਮਹੂਰੀਅਤ ❀

ਅਰਥ, ਅਸੀਂ ਜਮਹੂਰੀਅਤ ਦੇ ਭੁੱਲੇ,
ਕੁੱਝ ਵੀ ਸਿੱਖਣਾ ਜਾਨਣਾ ਨਹੀਂ ਚਾਹੁੰਦੇ।
ਸੰਸਦ ਵਿੱਚ ਤਮਾਸ਼ਾ ਹੈ ਰੋਜ਼ ਹੁੰਦਾ,
ਛਤਰ ਸੂਝ ਦਾ ਤਾਨਣਾ ਨਹੀਂ ਚਾਹੁੰਦੇ।
ਰੌਲੇ ਰੱਪੇ 'ਚ ਮੁੱਦੇ ਗੁਆਚ ਜਾਂਦੇ,
ਮਾੜੇ ਚੰਗੇ ਨੂੰ ਛਾਨਣਾ ਨਹੀਂ ਚਾਹੁੰਦੇ।
ਵਿੱਚ ਨ੍ਹੇਰੇ ਟੱਕਰਾਂ ਮਾਰਦੇ ਹਾਂ,
ਅਸੀਂ ਕੈਲਵੀ ਚਾਨਣਾ ਨਹੀਂ ਚਾਹੁੰਦੇ।

------ 0 ------

## ❀ ਪੜਚੋਲ ❀

ਦੋਸ਼ ਦੇਈਏ ਅੰਗ੍ਰੇਜ਼ਾਂ ਨੂੰ ਅਸੀਂ ਅਕਸਰ,
ਸਾਡੇ ਮੁਲਕ ਨੂੰ ਵੰਡ ਉਜਾੜ ਤੁਰ ਗਏ।
ਕੱਚੇ ਦੁੱਧ ਦੇ ਵਾਂਗ ਸੀ ਕੌਮ ਸਾਡੀ,
ਫਿਰਕੂ ਅੱਗ ਤੇ ਓਸ ਨੂੰ ਕਾੜ੍ਹ ਤੁਰ ਗਏ।
ਅਮਨ ਸ਼ਾਂਤੀ ਦੀ ਗੰਗਾ ਵਿੱਚ ਨਾਵੰਦੇ ਸਾ,
ਏਥੇ ਜਿੰਨ ਜਨੂਨ ਦਾ ਵਾੜ, ਤੁਰ ਗਏ।
ਕਰਦੇ ਕਿਉਂ ਪੜਚੋਲ ਨਹੀਂ ਕੈਲਵੀ ਜੀ ?
'ਬਾਪੂ', 'ਚਾਚੇ' ਜੋ ਪੇਚ ਉਖਾੜ, ਤੁਰ ਗਏ।

------ 0 ------

## ❀ ਕਾਲੇ ਕਾਨੂੰਨ ❀

ਚਕਾ ਚੌਂਦ ਮੈਂ ਨਗਰੀ 'ਚ ਵੇਖਦਾ ਹਾਂ,
ਕਾਲੇ ਪਰ ਕਾਨੂੰਨ ਨੇ ਅਜੇ ਕ਼ਾਲੇ।
ਲੁੱਟ ਮਿਹਨਤ ਦੀ ਦਿਨ ਤੇ ਰਾਤ ਹੁੰਦੀ,
ਫਿਰਦੇ ਗਿਰਦ ਚੁਫੇਰ ਦਲਾਲ ਸਾਲੇ।
ਸਾਰੇ ਪਾਸੇ ਪ੍ਰਦੂਸ਼ਨ ਹੈ ਫੈਲ ਚੁੱਕਾ,
ਦੁਰਾਚਾਰ ਦੇ ਵਗਣ ਦਰਿਆ, ਨਾਲੇ।
ਕਿਵੇਂ ਆਈ ਅਜ਼ਾਦੀ ? ਪੁੱਛ ਉਨ੍ਹਾਂ ਕੋਲੋਂ,
ਜੀਹਨਾਂ ਕੈਲਵੀ ਜੇਲ੍ਹਾਂ 'ਚ ਹੱਡ ਗਾਲੇ।

------ 0 ------

## ❀ ਕੱਚੀ ਪੱਕੀ ਅਕਲ ❀

ਕੱਚੀ ਅਕਲ ਵਾਲਾ, ਮੂਰਖ, ਸਮਝ,
ਉਨ੍ਹਾਂ ਜਿਹੜਾ ਤੋੜਦਾ ਰੁੱਖਾਂ ਦੇ ਫਲ ਕੱਚੇ।
ਜੀਹਦੇ ਦਿਲ ਵਿੱਚ ਖੋਟ ਤੇ ਕਪਟ ਹੁੰਦਾ,
ਜੀਹਨੂੰ ਚੰਬੜੇ 'ਚੌੜ' 'ਚਤੁਰਾਈ' ਕੱਚੇ।
ਹਉਮੈਂ ਈਰਖਾ 'ਚ ਜਿਹੜਾ ਡੁੱਬ ਜਾਂਦਾ,
ਉਹਦਾ ਕਾਲਜਾ ਵਾਂਗ ਤਦੂੰਰ ਮੱਚੇ।
ਕਰੇ ਕੈਲਵੀ ਸਫਲ ਉਹ ਜ਼ਿੰਦਗੀ ਨੂੰ,
ਜਿਹੜਾ ਰੱਬ ਦੀ ਰਜ਼ਾ ਦੇ ਵਿੱਚ ਨੱਚੇ।

------ 0 ------

## ❀ ਅੱਗ ਵਿਨਾਸ਼ ਦੀ ❀

ਸਾਡੇ ਅੰਦਰੋਂ ਸਹਿਜਤਾ ਮਰ ਰਹੀ ਏ,
ਨਵੀਂ ਪੀੜ੍ਹੀ ਪੁਰਾਣੀ ਤੋਂ ਵੱਖ ਹੋਈ।
ਲੈਅ ਜ਼ਿੰਦਗੀ ਦੀ ਸਾਰੀ ਟੁੱਟ ਗਈ ਏ,
ਕਦਰਾਂ ਕੀਮਤਾਂ ਦੀ ਧੁੰਧਲੀ ਅੱਖ ਹੋਈ।
ਮੱਲਿਆ ਵਿਹੜਾ ਨਸ਼ੇੜੀਆਂ ਅਮਲੀਆਂ ਨੇ,
ਇੱਜ਼ਤ ਔਰਤ ਦੀ ਸਾਥੋਂ ਨਾ ਰੱਖ ਹੋਈ,
ਅੱਗ ਭੜਕੀ ਵਿਨਾਸ਼ ਦੀ ਕੈਲਵੀ ਜੀ !
ਜੀਭ ਏਸਦੀ ਇੱਕ ਨਹੀਂ ਲੱਖ, ਹੋਈ।

*9878381474*

----0----

# ਅਰਧ ਸਰੀਰੀ ਮੋਖ ਦੁਆਰੀ

## ਨਾਰੀ-ਗੁਰਸਿੱਖ ਨਾਰੀ ਗੁਰੂ ਨਾਨਕ ਤੇਰੀ ਪੈਜ ਸਵਾਰੀ

*ਐਸ.ਐਸ. ਸ਼ਗੁਫਾ*

ਗੁਰੂ ਨਾਨਕ ਨੇ ਇਹ ਅਲਾਹਿਆ, ਕੀਤਾ ਸੀ ਫਰਮਾਨ
ਸੋ ਕਿਉਂ ਮੰਦਾ ਆਖੀਐ, ਜਿਤ ਜਮੇਂ ਰਾਜਾਨ
ਭੈਣ ਨਾਨਕੀ ਪਹਿਲੀ ਸਿੱਖ ਸੀ, ਜਿਸ ਕੀਤੀ ਸੱਚ ਦੀ ਪਹਿਚਾਨ
ਨਾਰੀ-ਗੁਰਸਿੱਖ ਨਾਰੀ ਗੁਰੂ ਨਾਨਕ ਤੇਰੀ ਪੈਜ ਸਵਾਰੀ

ਗੁਰ ਅੰਗਦ ਨੇ ਸੰਗਤ ਪੰਗਤ, ਐਸੀ ਰੀਤ ਚਲਾਈ
ਸੰਗਤ ਪਿੱਛੋਂ ਆਪ ਚਲਾਂਦੇ, ਪਹਿਲਾਂ ਪੰਗਤ ਖੀਵੀ ਮਾਈ
ਖੀਰ ਘਿਆਲੀ ਤੋਟ ਨਾ ਆਵੇ, ਨੇਕ ਜ਼ਨ ਦੀ ਨੇਕ ਕਮਾਈ
ਨਾਰੀ-ਗੁਰਸਿੱਖ ਨਾਰੀ ਗੁਰੂ ਨਾਨਕ ਤੇਰੀ ਪੈਜ ਸਵਾਰੀ

ਅਮਰਦਾਸ ਗੁਰ ਤੀਜੇ ਸਤਿਗੁਰ, ਘੁੰਘਟ ਪਰਦਾ ਰਸਮ ਹਟਾਈ
ਕੇਵਲ ਪਤਨੀ ਸਤੀ ਕਿਉਂ ਹੋਵੇ, ਮੋਇਆਂ ਨਾਲ ਨ ਮੋਇਆ ਕਾਈ
ਪਤੀ ਕਦੇ ਕੋਈ ਸਤੀ ਨਾ ਹੋਇਆ, ਭੇਦ ਭਾਵ ਦੀ ਰੀਤ ਮਿਟਾਈ
ਨਾਰੀ-ਗੁਰਸਿੱਖ ਨਾਰੀ ਗੁਰੂ ਨਾਨਕ ਤੇਰੀ ਪੈਜ ਸਵਾਰੀ

ਰਾਮ ਦਾਸ ਗੁਰ ਰਚੀਆਂ ਲਾਵਾਂ, ਆਨੰਦ ਕਾਜ ਰਚਾਏ
ਸੂਹੀ ਰਾਗ ਵਿੱਚ ਜੋਤ ਜਗਾ ਕੇ, ਪੁਰਸ਼-ਇਸਤਰੀ ਇਕ ਬਣਾਏ।
ਸੁਰਤਿ ਉੱਚੀ ਕਰ ਸਾਧਨਾ ਰਾਹੀਂ ਸਹਿਜ ਅਵਸਥਾ ਵਿੱਚ ਲੈ ਆਏ।
ਨਾਰੀ-ਗੁਰਸਿੱਖ ਨਾਰੀ ਗੁਰੂ ਨਾਨਕ ਤੇਰੀ ਪੈਜ ਸਵਾਰੀ

ਗੁਰੂ ਅਰਜਨ ਨਾ ਪੁੱਤਰ ਵੰਡੇ, ਕੰਮ ਇਹ ਸੱਚੇ ਮਾਲਕ ਦਾ
ਪੁੱਤਰ ਧੀਆਂ ਦੇਣ ਲੈਣ ਲਈ, ਹੁਕਮਿ ਚਲੇ ਉਸ ਮਾਲਕ ਦਾ
ਬਾਬਾ ਬੁੱਢਾ ਭਗਤ ਹੈ ਭਾਰੀ, ਜਾ ਵਰ ਮੰਗੋ ਬਾਲਕ ਦਾ
ਨਾਰੀ-ਗੁਰਸਿੱਖ ਨਾਰੀ ਗੁਰੂ ਨਾਨਕ ਤੇਰੀ ਪੈਜ ਸਵਾਰੀ

ਛੇਵੇਂ ਗੁਰ ਹਰਿਗੋਬਿੰਦ ਸਾਹਿਬ, ਕੀਤਾ ਇਹ ਫਰਮਾਨ
ਦੌਲਤ ਹੈ ਗੁਜ਼ਰਾਨ ਪੁੱਤਰ ਨਿਸ਼ਾਨ, ਅਤੇ ਔਰਤ ਹੈ ਈਮਾਨ
ਮੀਰੀ ਪੀਰੀ ਸੰਗ ਸੰਗ ਵਿਚਰਨ, ਅਕਾਲ ਤਖਤ ਕਰਦਾ ਐਲਾਨ
ਨਾਰੀ-ਗੁਰਸਿੱਖ ਨਾਰੀ ਗੁਰੂ ਨਾਨਕ ਤੇਰੀ ਪੈਜ ਸਵਾਰੀ

ਸੱਤਵੇਂ ਗੁਰ ਹਰਿ ਰਾਏ ਸਾਹਿਬ, ਕੋਮਲਤਾ ਕੀਤਾ ਸਤਿਕਾਰ
ਕੋਮਲਤਾ ਹੈ ਰੱਬ ਦੀ ਰਚਨਾ, ਦੇਵੋ ਇਸ ਨੂੰ ਰਜਵਾਂ ਪਿਆਰ
ਕਲੀਆਂ ਕੋਮਲ ਰੂਪ ਇਸਤ੍ਰੀ, ਇਹ ਨੇ ਹਰ ਘਰ ਦਾ ਸ਼ਿੰਗਾਰ
ਨਾਰੀ-ਗੁਰਸਿੱਖ ਨਾਰੀ ਗੁਰੂ ਨਾਨਕ ਤੇਰੀ ਪੈਜ ਸਵਾਰੀ

ਹਰਿ ਕ੍ਰਿਸ਼ਨ ਗੁਰ ਬਾਲਾ ਅੱਠਵੇਂ, ਅਕਾਲ ਤਖਤ ਉਕਰੀ ਅਰਜ਼ੋਈ
ਕੁੜੀ ਮਾਰ ਤੇ ਨੜੀ ਮਾਰ ਨਾਲ, ਸਾਂਝ ਨ ਰਖੇ ਗੁਰਸਿੱਖ ਕੋਈ
ਗੁਰ ਬਚਨਾਂ ਨੂੰ ਜੋ ਕਮਾਵੇ, ਗੁਰ ਕਾ ਸਿੱਖ ਸੱਚਾ ਹੈ ਸੋਈ
ਨਾਰੀ-ਗੁਰਸਿੱਖ ਨਾਰੀ ਗੁਰੂ ਨਾਨਕ ਤੇਰੀ ਪੈਜ ਸਵਾਰੀ

ਗੁਰ ਤੇਗ ਬਹਾਦਰ ਧਰਮ ਦੀ ਚਾਦਰ, ਚੱਕ ਨਾਨਕੀ ਕੀਤਾ ਆਬਾਦ
ਇਸਤ੍ਰੀ ਜਾਤੀ ਪੁਰਸ਼ ਦੀ ਪੂਰਕ ਮਾਂ ਦੇ ਨਾਂ ਦੀ ਰੱਖੀ ਲਾਜ
ਮਾਈਆਂ ਰੱਬ ਰਜਾਈਆਂ ਕਹਿ ਕੇ, ਖਤਮ ਕੀਤਾ ਸਾਰਾ ਵਿਵਾਦ
ਨਾਰੀ-ਗੁਰਸਿੱਖ ਨਾਰੀ ਗੁਰੂ ਨਾਨਕ ਤੇਰੀ ਪੈਜ ਸਵਾਰੀ

ਅੰਮ੍ਰਿਤ ਗੁਰ ਦਸਮੇਸ ਪਿਤਾ ਦਾ, ਸਿੱਖੀ ਲਈ ਧਰਮ ਪ੍ਰਵੇਸ਼
ਪੁਰਸ਼ ਇਸਤ੍ਰੀ ਦੋਹਾਂ ਦੇ ਲਈ, ਦਾਤ ਇਹ ਮਿਲੇਗੀ ਸਦਾ ਹਮੇਸ਼
ਮਾਤਾ ਜੀਤੋਂ ਪਾਏ ਪਤਾਸ਼ੇ, ਸੀਤਲਤਾ ਦਿੱਤਾ ਸੰਦੇਸ਼
ਨਾਰੀ-ਗੁਰਸਿੱਖ ਨਾਰੀ ਗੁਰੂ ਨਾਨਕ ਤੇਰੀ ਪੈਜ ਸਵਾਰੀ

ਓੜਕ ਭਾਈ ਗੁਰਦਾਸ ਜੀ ਨੇ, ਸਾਰੀ ਗਲ ਨਿਸਤਾਰੀ
ਨਾਰੀ ਨਰਕੀ ਖਾਨ ਹੈ, ਅਰਧ ਸਰੀਰੀ ਮੋਖ ਦੁਆਰੀ
ਮਾਂ ਦੀ ਕੁੱਖ ਵਿੱਚ ਮਾਰ ਕੇ ਧੀ ਨੂੰ, ਦੋਹੀਂ ਜਹਾਨੀ ਹੋਈ ਖੁਆਰੀ
ਨਾਰੀ-ਗੁਰਸਿੱਖ ਨਾਰੀ ਗੁਰੂ ਨਾਨਕ ਤੇਰੀ ਪੈਜ ਸਵਾਰੀ

*98556-94241*

—0—

## ਸਾਡਾ ਵਿਰਸਾ

*ਰਣਜੀਤ ਸਿੰਘ ਸੰਧੂ*

ਬੜਾ ਕੀਮਤੀ ਵਿਰਸਾ ਕਿਉਂ ਗੁਆਈਂ ਜਾਂਦੇ ਨੇ।
ਆਪਣੇ ਸੱਭਿਆਚਾਰ ਨੂੰ ਲੋਕ ਭੁਲਾਈ ਜਾਂਦੇ ਨੇ।

ਘੋੜੀਆਂ ਅਤੇ ਸੁਹਾਗ ਤਾਂ ਅੱਜ ਦੇ ਲੋਕਾਂ ਤਾਈਂ ਭੁੱਲੇ।
ਟੀ.ਵੀ. ਦੇ ਅਸ਼ਲੀਲ ਗਾਣਿਆਂ ਉੱਤੇ ਨੇ ਸਭ ਡੁੱਲੇ।
ਉਨ੍ਹਾਂ ਦੇ ਨਾਲ ਆਪਣਾ ਮਨ ਪ੍ਰਚਾਈ ਜਾਂਦੇ ਨੇ।
ਆਪਣੇ ਸੱਭਿਆਚਾਰ ਨੂੰ ਲੋਕ ................।

ਚਰਖੇ ਅਤੇ ਤ੍ਰਿੰਞਣ ਗੱਲਾਂ ਹੋਈਆਂ ਦੂਰ ਦੀਆਂ।
ਨਹੀਂ ਕਿਸੇ ਨੂੰ ਖਬਰਾਂ ਹੁਣ ਬੇੜੀ ਦੇ ਪੂਰ ਦੀਆਂ।
ਆਪੋ ਆਪਣੀ ਤੂਤੀ ਸਭੇ ਵਜਾਈ ਜਾਂਦੇ ਨੇ।
ਆਪਣੇ ਸੱਭਿਆਚਾਰ ਨੂੰ ਲੋਕ ................।

ਇਕੋ ਜਿਹਾ ਪਹਿਰਾਵਾ ਗਭਰੂ ਤੇ ਮੁਟਿਆਰਾਂ ਦਾ।
ਛੱਡੇ ਗੀਤਾਂ ਥਾਂ ਮੱਲਿਆ ਯੋਧਿਆਂ ਦੀਆਂ ਵਾਰਾਂ ਦਾ।
ਜੇਬਾਂ ਖਾਲੀ ਫੋਕੀ ਟੌਹਰ ਦਿਖਾਈ ਜਾਂਦੇ ਨੇ।
ਆਪਣੇ ਸੱਭਿਆਚਾਰ ਨੂੰ ਲੋਕ ................।

ਪੱਛਮ ਦਾ ਸਾਡੇ ਤੇ ਐਸਾ ਗਲਵਾ ਛਾਇਆ ਹੈ।
ਉਨ੍ਹਾਂ ਵਰਗਾ ਸਾਰਾ ਕੁਝ ਲੋਕਾਂ ਅਪਣਾਇਆ ਹੈ।
ਮਤਰੇਈ ਨੂੰ ਮਾਂ ਦੀ ਜਗ੍ਹਾ ਬਿਠਾਈ ਜਾਂਦੇ ਨੇ।
ਆਪਣੇ ਸੱਭਿਆਚਾਰ ਨੂੰ ਲੋਕ ................।

ਜਦੋਂ ਬੀਤ ਗਿਆ ਵੇਲਾ ਮਿੱਤਰੋ ਫਿਰ ਪਛਤਾਉਗੇ।
ਮਾਂ ਬੋਲੀ ਨੂੰ ਭੁੱਲ ਕੇ ਮਿੱਟੀ ਵਿੱਚ ਮਿਲ ਜਾਓਗੇ।
ਝੂਠੀਆਂ ਆਸਾਂ ਦੇ ਨਾਲ ਵਕਤ ਲੰਘਾਈ ਜਾਂਦੇ ਨੇ।
ਆਪਣੇ ਸੱਭਿਆਚਾਰ ਨੂੰ ਲੋਕ ................।

—0— *98145-28023*

## ਕਲਮ ਦੀ ਪੁਕਾਰ

*ਮੇਜਰ ਸਿੰਘ ਈਸੜੂ*

ਮੈਂ ਰਹੀਂ ਹਾਂ ਪੁਕਾਰ, ਕੱਢੋ ਗੰਦ ਵਿਚੋਂ ਬਾਹਰ।
ਚੰਗਾ ਕਰਮ ਕਰਾਲੋ, ਮੈਂ ਰੋਵਾ ਜਾਰੋ ਜਾਰ।

ਗੁਰੂ ਪੀਰਾਂ ਭਗਤਾਂ ਮੈਨੂੰ ਚੰਗੇ ਪਾਸੇ ਲਾਇਆ ਸੀ।
ਬਾਣੀ ਲਿੱਖ ਜੀਵਾਂ ਨੂੰ ਸਿੱਧੇ ਰਾਹੇ ਪਾਇਆ ਸੀ।
ਮਨ ਮੱਤ ਛੱਡ ਲਿਖ ਗੁਰੂ ਦਾ ਪਿਆਰ।
ਮੈਂ ਰਹੀ ਹਾਂ ਪੁਕਾਰ...............।

ਭਾਈ ਗੁਰਦਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਲਿਖਿਆ।
ਮਾਨਵਤਾ ਨੂੰ ਜੋ ਦੇਵੇ ਪ੍ਰਮਾਰਥੀ ਸਿੱਖਿਆ।
ਹਿਰਦੇ ਜੋ ਵਸਾਵੇ ਬੇੜਾ ਹੋਵੇ ਉਹਦਾ ਪਾਰ।
ਮੈਂ ਰਹੀ ਹਾਂ ਪੁਕਾਰ...............।

ਭਗਤ ਸਿੰਘ ਤੇ ਸਰਾਭਾ,
ਜੋ ਹੈ ਦੇਸ਼ ਦੇ ਪਿਆਰੇ।
ਲਿਖ ਲੈ ਤੂੰ ਉਧਮ ਸਿੰਘ, ਲਾਜਪਤ ਦੇ ਬਾਰੇ।
ਕਰ ਕੁਰਬਾਨੀ ਉਨ੍ਹਾਂ ਦੀ ਯਾਦ,
ਫਰਿਆਦ ਕਰਾਂ ਮੈਂ ਬਾਰਮਬਾਰ।
ਮੈਂ ਰਹੀ ਹਾਂ ਪੁਕਾਰ...............।

ਕੋਝਾ ਲਿੱਖਣਾ ਛੱਡ ਕੇ ਪਿਆਰੇ,
ਮੇਰੇ ਕੋਲੋ ਅੱਛਾ ਲਿਖਵਾਲੈ।
ਇਸ਼ਕ ਮਜਾਜੀ ਛੱਡ ਕੇ ਮੇਜਰ,
ਇਸ਼ਕ ਹਕੀਕੀ ਦੇ ਗੁਣ ਗਾ ਲੈ।
ਸੋਚ ਆਪਣੀ ਨੂੰ ਬਦਲ, ਮੈਨੂੰ ਕਰ ਨਾ ਸ਼ਰਮਸਾਰ।
ਮੈਂ ਰਹੀਂ ਹਾਂ ਪੁਕਾਰ, ਕੱਢੋ ਗੰਦ ਵਿਚੋਂ ਬਾਹਰ।

*75080-32052*

—0—

# ਸਾਰਾਗੜ੍ਹੀ ਦੀ ਵਾਰ

ਡਾ. ਗੁਰਮੀਤ ਸਿੰਘ
ਬਰਸਾਲ

ਜਦ ਸਾਰਾ ਗੜ੍ਹੀ 'ਚ ਆਣਕੇ,
ਸਿੱਖਾਂ ਚੌਂਕੀ ਲਈ ਬਣਾ ।
ਉੱਥੇ ਆਣ ਪਠਾਣ ਕਬਾਇਲੀਆਂ,
ਲਿਆ ਘੇਰਾ ਰਲ਼ਕੇ ਪਾ ।
ਕਹਿੰਦੇ ਬਾਹਰ ਆ ਜਾਓ ਗੜ੍ਹੀ 'ਚੋਂ,
ਨਾ ਜਿੰਦਗੀ ਲਿਓ ਗਵਾ ।
ਏਥੇ ਫੌਜ ਤੁਹਾਡੀ ਆਣਕੇ,
ਹੁਣ ਸਕਦੀ ਨਹੀਂ ਬਚਾ ॥
ਸਿੰਘਾਂ ਆਖਿਆ ਅੰਦਰੋਂ ਗਰਜਕੇ,
ਸਾਨੂੰ ਸਕੇ ਨਾ ਕੋਈ ਝੁਕਾ ।
ਅਸੀਂ ਡਰੀਏ ਕਦੇ ਨਾ ਮੌਤ ਤੋਂ,
ਸਾਨੂੰ ਜੰਗ ਜੂਝਣ ਦਾ ਚਾਅ ।
ਅਸੀਂ ਪੁੱਤਰ ਗੁਰੂ ਗੋਬਿੰਦ ਦੇ,
ਨਲੂਏ ਦੇ ਧਰਮ ਭਰਾ ।
ਸਿੰਘਾਂ ਗਰਜ ਜੈਕਾਰਾ ਛੱਡਿਆ,
ਗਈਆਂ ਰਫਲਾਂ ਮੋਢੇ ਆ ॥
ਸਿੰਘਾਂ ਸਾਂਭ ਗੜ੍ਹੀ ਵਿੱਚ ਮੋਰਚੇ,
ਦਿੱਤੀ ਅੱਗ ਤੇ ਅੱਗ ਵਰ੍ਹਾ ।
ਧੂਆਂ-ਧਾਰ ਹੋਇਆ ਮੈਦਾਨ ਫਿਰ,
ਉਥੇ ਗਿਆ ਅੰਧੇਰਾ ਛਾ ।
ਇੱਕੀ ਸਿੰਘ ਲਲਕਾਰੇ ਮਾਰਦੇ,
ਮੱਥਾ ਦਸ ਹਜਾਰ ਨਾਲ ਲਾ ।
ਉੱਥੇ ਢੇਰ ਲਾਸ਼ਾਂ ਦੇ ਲੱਗ ਗਏ,
ਵਗੇ ਖੂਨ ਵਾਲਾ ਦਰਿਆ ॥
ਛੇ ਘੰਟੇ ਦੇ ਵਿੱਚ ਸੂਰਿਆਂ,
ਗੱਡੀ ਛੇ ਸੌ ਦਿੱਤੇ ਚੜ੍ਹਾ ।
ਸਿੰਘਾਂ ਗੋਲੀ ਸਿੱਕਾ ਮੁੱਕਦਿਆਂ,
ਸੰਗੀਨਾਂ ਲਈਆਂ ਉਠਾ ।
ਜਖਮੀ ਸ਼ੇਰਾਂ ਵਾਂਗੂ ਝਪਟਦੇ,
ਦਿੰਦੇ ਦੁਸ਼ਮਣ ਝੱਟ ਲਿਟਾ ।
ਜਿਹੜੇ ਕਹਿੰਦੇ ਹੱਥੀਂ ਫੜਾਂਗੇ,
ਹੋਏ ਢੇਰ ਸਿੰਘਾਂ ਕੋਲ ਜਾ ॥
ਆਖਿਰ ਸਿੰਘ ਸ਼ਹੀਦੀ ਪਾਕੇ,
ਗਏ ਕੌਮ ਦਾ ਨਾਂ ਰੁਸ਼ਨਾ ।
ਸਿੰਘਾਂ ਜੰਗ ਲੜੀ ਚਮਕੌਰ ਜੋ,
ਮੁੜ ਚੇਤੇ ਗਏ ਕਰਵਾ ।
ਸਦਾ ਅਣਖ ਹਿੰਮਤ ਦੇ ਨਾਲ ਬਈ,
ਹੁੰਦਾ ਬੇਲੀ ਆਪ ਖੁਦਾ ।
ਤਾਹੀਓਂ ਸਾਰਾਗੜ੍ਹੀ ਦੀ ਜੰਗ ਨੂੰ,
ਅੱਜ ਦੁਨੀਆਂ ਰਹੀ ਏ ਗਾ ॥

—0—

# ਕੁੱਖਾਂ ਦੇ ਵਿੱਚ .....

ਹਰਬੰਸ ਸਿੰਘ ਸ਼ਾਨ

ਕੁੱਖਾਂ ਦੇ ਵਿੱਚ ਹੋਰ ਧੀਆਂ ਨਾ ਮਾਰਿਓ।

ਗਿੱਧਾ, ਕਿੱਕਲੀ, ਤੀਆਂ ਤ੍ਰਿੰਜਣਾਂ ਰਹਿਣੀਆਂ ਨਾ।
ਸਾਉਣ ਮਹੀਨੇ ਪਿੱਪਲੀ ਪੀਂਘਾਂ ਪੈਣੀਆਂ ਨਾ।
ਹੋਜੂ ਦੁਨੀਆ ਸੁਨਸਾਨ ਹੱਤਿਆਰਿਓ।
ਕੁੱਖਾਂ ਦੇ ............ ।

ਪੱਥਰ ਦੱਸਦੇ ਕਾਸਤੋਂ ਕੋਮਲ ਕਲੀਆਂ ਨੂੰ।
ਜਨਮ ਦੇਣ ਜੋ ਰਾਜਿਆਂ ਤੇ ਮਹਾਂਬਲੀਆਂ ਨੂੰ।
ਬਾਬੇ ਨਾਨਕ ਦੀ ਗੱਲ ਜ਼ਰਾ ਵਿਚਾਰਿਓ।
ਕੁੱਖਾਂ ਦੇ ............ ।

ਦੁੱਖ ਸੁੱਖ ਦੇ ਵਿੱਚ ਸਾਂਝੀ ਬਣੀਆਂ ਇਹ ਧੀਆਂ।
ਪੁੱਤਰ ਕਰਦੇ ਲਾਲਸਾਵਾਂ ਜਾਇਦਾਦ ਦੀਆਂ।
ਸੱਚ ਝੂਠ ਨੂੰ ਬਹਿਕੇ ਕਦੇ ਨਿਤਾਰਿਓ।
ਕੁੱਖਾਂ ਦੇ ............ ।

ਬਗਲੀ ਵਾਲੇ ਆਖੀਆਂ ਗੱਲਾਂ ਖਰੀਆਂ ਨੇ।
ਸੱਚ ਜਾਇਓ ਇਹ ਧਰਤੀ ਦੀਆਂ ਪਰੀਆਂ ਨੇ।
"ਸ਼ਾਨ" ਦੇ ਵਾਂਗੂੰ ਇਨ੍ਹਾਂ ਨੂੰ ਸਤਿਕਾਰਿਓ।
ਕੁੱਖਾਂ ਦੇ ਵਿੱਚ ਹੋਰ ਧੀਆਂ ਨਾ ਮਾਰੀਓ।

—0—

98785-73068

## ਮਨੁੱਖਾ ਜਨਮ ਅਮੋਲਕ ਬੰਦੇ...

*ਅਮਰੀਕ ਸਿੰਘ ਤਲਵੰਡੀ*

ਜੋ ਤੇਰਾ ਸਤਿਕਾਰ ਘਟਾਵਣ,ਐਸੇ ਕੰਮਾਂ ਤੋਂ ਡਰਿਆ ਕਰ।
ਮਨੁੱਖਾ ਜਨਮ ਅਮੋਲਕ ਬੰਦੇ,ਚੰਗੇ ਕੰਮ ਹੀ ਕਰਿਆ ਕਰ।

ਮਾਂ ਬਾਪ ਨੇ ਤੇਰੇ ਉੱਤੇ,ਬੜੀਆਂ ਹੀ ਆਸਾਂ ਲਾਈਆਂ ਨੇ।
ਉਸਤਾਦਾਂ ਤੇ ਮਾਪਿਆਂ ਨੇ ਚੰਗੀਆਂ ਗੱਲਾਂ ਸਿਖਾਈਆਂ ਨੇ।
ਪੁੱਠੀਆਂ ਪੜ੍ਹਤਾਂ ਜੋ ਪੜ੍ਹਾਵਣ,ਉਹਨਾਂ ਕੋਲ ਨਾ ਖੜ੍ਹਿਆ ਕਰ।
ਮਨੁੱਖਾ ਜਨਮ ਅਮੋਲਕ ਬੰਦੇ............................।

ਮਨ ਦੇ ਘੋੜੇ ਦੀ ਲਗਾਮ, ਆਪਣੇ ਵਸ ਵਿੱਚ ਕਰ ਲੈ ਤੂੰ।
ਜਿਹੜੀ ਮਰਜ਼ੀ ਮੰਜ਼ਿਲ ਵੱਲ, ਫੇਰ ਨਿਸ਼ਾਨਾ ਧਰ ਲੈ ਤੂੰ।
ਉਸਾਰੂ ਟਿਪਣੀ ਜੇ ਕੋਈ ਕਰੇ,ਖਿੜੇ ਮੱਥੇ ਤੂੰ ਜ਼ਰਿਆ ਕਰ।
ਮਨੁੱਖਾ ਜਨਮ ਅਮੋਲਕ ਬੰਦੇ............................।

ਸਮਾਜ ਸੇਵਾ ਦਾ ਕੋਈ ਮੌਕਾ, ਹੱਥੋਂ ਤੂੰ ਗਵਾਉਣ ਨਾ ਦੇਵੀਂ।
ਦੇਸ਼ ਦੀ ਉੱਚੀ ਸ਼ਾਨ ਨੂੰ ,ਢਾਅ ਕਿਸੇ ਨੂੰ ਲਾਉਣ ਨਾ ਦੇਵੀਂ।
ਦੁੱਖਾਂ ਦਾ ਦਰਿਆ ਜੇ ਆ ਜੇ,ਹਿੰਮਤ ਦੇ ਨਾਲ ਤਰਿਆ ਕਰ।
ਮਨੁੱਖਾ ਜਨਮ ਅਮੋਲਕ ਬੰਦੇ............................।

ਭਗਤ ਸਰਾਭੇ ਊਧਮ ਸਿੰਘ ਤੋਂ, ਦੇਸ਼ ਭਗਤੀ ਦਾ ਜਜ਼ਬਾ ਪਾ।
ਰਹਿੰਦੀ ਦੁਨੀਆਂ ਤੱਕ ਜੇ ਰਹਿਣਾ,ਜ਼ਿੰਦ ਨੂੰ ਦੇਸ਼ ਦੇ ਲੇਖੇ ਲਾ।
ਚੰਗੀਆਂ ਲਿਖਤਾਂ ਲਿਖ ਤਲਵੰਡੀ,ਐਵੇਂ ਨਾ ਵਰਕੇ ਭਰਿਆ ਕਰ।
ਮਨੁੱਖਾ ਜਨਮ ਅਮੋਲਕ ਬੰਦੇ............................।

—0— 9463542896.

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

ਮਿੰਨੀ ਕਹਾਣੀ

## ਸੋਹਣੇ ਕੱਪੜੇ

*ਅਵਤਾਰ ਸਿੰਘ ਮਹਿਤਪੁਰੀ*

ਨੀਲਮ ਨੇ ਆਪਣੀ ਪੜੌਸਣ ਦੇ ਸਾਹਮਣੇ ਡਾਕਟਰ ਸਾਹਿਬ ਨੂੰ ਕਿਹਾ ਕਿ ਡਾਕਟਰ ਸਾਹਿਬ ਪੈਸਾ ਜਿੰਨਾ ਮਰਜ਼ੀ ਲੱਗ ਜਾਵੇ ਪਰ ਮੇਰੇ ਪਤੀ ਨੂੰ ਠੀਕ ਕਰ ਦਿਓ। ਨੀਲਮ ਦਾ ਪਤੀ ਜ਼ਿਆਦਾ ਸ਼ਰਾਬ ਪੀਣ ਕਰਕੇ ਬਹੁਤ ਬੀਮਾਰ ਰਹਿਣ ਲੱਗ ਪਿਆ ਸੀ। ਡਾਕਟਰਾਂ ਦੇ ਕਹਿਣ ਦੇ ਬਾਵਜੂਦ ਵੀ ਉਸ ਨੇ ਸ਼ਰਾਬ ਪੀਣੀ ਬੰਦ ਨਹੀਂ ਕੀਤੀ। ਉਸ ਦੀ ਸ਼ਰਾਬ ਤੇ ਬੀਮਾਰੀ ਤੋਂ ਨੀਲਮ ਬਹੁਤ ਦੁਖੀ ਸੀ ਕਿਉਂਕਿ ਕਾਫੀ ਸਾਲ ਤੋਂ ਉਹ ਵਿਹਲਾ ਸੀ ਕੋਈ ਕੰਮ ਨਹੀਂ ਕਰਦਾ ਸੀ, ਉਪਰ ਤੋਂ ਸ਼ਰਾਬ ਦੀ ਬੁਰੀ ਆਦਤ ਪੈ ਗਈ ਸੀ। ਨੀਲਮ ਦੀ ਤਨਖਾਹ ਦਾ ਕਾਫੀ ਹਿੱਸਾ ਉਸ ਦੀ ਸ਼ਰਾਬ ਅਤੇ ਬੀਮਾਰੀ ਉਪਰ ਖਰਚ ਹੋ ਜਾਂਦਾ ਸੀ। ਇੱਕ ਦਿਨ ਗੁੱਸੇ ਵਿੱਚ ਆ ਕੇ ਨੀਲਮ ਨੇ ਆਪਣੀ ਪੜੌਸਣ ਨਾਲ ਆਪਣਾ ਦੁੱਖ ਸਾਂਝਾ ਕਰਦੀ ਨੇ ਕਹਿ ਦਿੱਤਾ ਸੀ ਕਿ ਇਸ ਨੂੰ ਮੌਤ ਵੀ ਨਹੀਂ ਆਉਂਦੀ। ਮੇਰੀ ਜ਼ਿੰਦਗੀ ਇਸ ਨੇ ਨਰਕ ਬਣਾ ਦਿੱਤੀ ਹੈ। ਪਰ ਅੱਜ ਨੀਲਮ ਦੀ ਪੜੌਸਣ ਹੈਰਾਨ ਹੋਈ ਜਦੋਂ ਉਸ ਨੇ ਡਾਕਟਰ ਸਾਹਿਬ ਨੂੰ ਇਹ ਕਹਿੰਦਿਆਂ ਸੁਣਿਆ ਕਿ ਮੇਰੇ ਪਤੀ ਨੂੰ ਠੀਕ ਕਰ ਦਿਓ ਪੈਸੇ ਜਿੰਨੇ ਮਰਜ਼ੀ ਲੱਗ ਜਾਣ। ਘਰ ਵਾਪਸ ਆਉਣ ਤੇ ਹੌਸਲਾ ਕਰਕੇ ਪੜੌਸਣ ਨੇ ਨੀਲਮ ਨੂੰ ਪੁੱਛ ਹੀ ਲਿਆ ਕਿ ਪਹਿਲਾਂ ਤਾਂ ਤੂੰ ਕਹਿੰਦੀ ਸੀ ਕਿ ਇਸ ਨੂੰ ਮੌਤ ਵੀ ਨ੍ਹੀਂ ਆਉਂਦੀ, ਇਸ ਨੇ ਮੇਰੀ ਜ਼ਿੰਦਗੀ ਨਰਕ ਬਣਾ ਦਿੱਤੀ ਹੈ। ਅੱਗੋਂ ਨੀਲਮ ਨੇ ਕਿਹਾ ਕਿ ਭੈਣ ਜੀ ਮੈਂ ਦੁੱਖੀ ਤਾਂ ਬਹੁਤ ਹਾਂ ਪਰ ਜੇਕਰ ਇਹ ਮਰ ਗਿਆ ਤਾਂ ਮੈਂ ਸੋਹਣੇ ਕੱਪੜੇ ਨਹੀਂ ਪਾ ਸਕਾਂਗੀ। ਸੁਰਖੀ, ਬਿੰਦੀ ਲਾ ਕੇ ਮੇਕਅੱਪ ਨਹੀਂ ਕਰ ਸਕਾਂਗੀ ਇਸ ਕਰਕੇ ਮੈਂ ਕੋਸ਼ਿਸ਼ ਕਰਦੀ ਹਾਂ ਕਿ ਕੁੱਝ ਸਾਲ ਹੋਰ ਕੱਢ ਦੇਵੇ ਤਾਂ ਕਿ ਦਫਤਰ ਨੂੰ ਮੈਂ ਚੰਗੀ ਤਰ੍ਹਾਂ ਤਿਆਰ ਹੋ ਕੇ ਸੋਹਣੇ ਕੱਪੜੇ ਪਾ ਕੇ ਜਾ ਸਕਾਂ।

*93161-33498*

—0—

# ਦਾਨੀ ਸੱਜਨਾਂ ਦਾ ਪੰਨਾ

ਬੀਬੀ ਊਸ਼ਾ ਰਾਣੀ 'ਸ਼ੇਰ' 'ਲਖਨਪਾਲ' ਸਪੁੱਤਰੀ ਡਾ: ਬਲਦੇਵ ਸਿੰਘ ਸ਼ੇਰ ਅਤੇ ਪੋਤਰੀ, ਪੰਥ ਰਤਨ ਗਿਆਨੀ ਦਿੱਤ ਸਿੰਘ ਜੀ 2010 ਤੋਂ ਹੀ ਵਿੱਤੀ ਮਦਦ ਪੱਤ੍ਰਿਕਾ ਲਈ ਭੇਜਦੇ ਰਹਿੰਦੇ ਹਨ। ਡਾ. ਬਲਦੇਵ ਸਿੰਘ 'ਸ਼ੇਰ' ਜੀ ਰਚਿਤ ਸ਼ੁੱਧ ਸੰਗੀਤ ਸ਼ਾਸ਼ਤਰ ਸਭ ਤੋਂ ਪਹਿਲਾਂ ਇਨ੍ਹਾਂ ਦੇ ਪਰਿਵਾਰ ਵਲੋਂ ਕਨੇਡਾ ਵਿਖੇ ਪ੍ਰਕਾਸ਼ਿਤ ਕੀਤਾ ਗਿਆ ਸੀ ਤੇ ਬਾਅਦ ਵਿੱਚ ਭਾਰਤੀ ਐਡੀਸ਼ਨ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ ਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਛਾਪਿਆ ਸੀ। ਉਸ ਲਈ ਇਨ੍ਹਾਂ ਨੇ 1,00,000/- (ਇਕ ਲੱਖ) ਦੀ ਮਦਦ ਭੇਜੀ ਸੀ। ਇਸੇ ਤਰ੍ਹਾਂ ਹਰ ਸਾਲ ਇਹ ਮਦਦ ਭੇਜਦੇ ਹਨ। ਕੁਝ ਮੈਂਬਰ ਵੀ ਬਣਾਏ ਹਨ। ਇਸ ਮਹੀਨੇ ਵੀ ਇਨ੍ਹਾਂ ਨੇ 5000/- ਰੁਪਏ ਦੀ ਵਿੱਤੀ ਮਦਦ ਕੀਤੀ ਹੈ। ਬਹੁਤ-ਬਹੁਤ ਧੰਨਵਾਦ ਹੈ ਜੀ। ਪੱਤ੍ਰਿਕਾ ਦੇ ਲਾਈਫ ਮੈਂਬਰ ਵੀ ਹਨ।

ਡਾ. ਸੁਖਜਿੰਦਰ ਸਿੰਘ ਯੋਗੀ (ਚੇਅਰਮੈਨ ਸੰਪਾਦਕੀ ਬੋਰਡ) ਸਪੁੱਤਰ ਲੇਟ ਵੈਦ ਹਰਭਜਨ ਸਿੰਘ ਯੋਗੀ ਵੀ 2010 ਤੋਂ ਹੀ 3100/- ਰੁਪਏ ਦੀ ਵਿੱਤੀ ਮਦਦ ਕਰਦੇ ਹਨ ਅਤੇ ਹਰ ਸਮਾਗਮ ਲਈ ਬੈਨਰਾਂ ਦਾ ਖਰਚਾ ਕਰਦੇ ਆ ਰਹੇ ਹਨ।

ਸ. ਜਸਪਾਲ ਸਿੰਘ 'ਕੰਵਲ' ਜੋ ਕਿ ਪੱਤ੍ਰਿਕਾ ਦੇ ਸੰਪਾਦਕ ਵੀ ਹਨ। ਉਹ ਵੀ ਲਗਾਤਾਰ ਪਹਿਲੇ ਮਹੀਨੇ ਤੋਂ ਹੀ 3100/- ਰੁ: ਦੀ ਸੇਵਾ ਉਪਰੰਤ ਹਰ ਸਮਾਗਮ ਤੇ ਲੋੜੀਂਦੀ ਵਿੱਤੀ ਸਹਾਇਤਾ ਦਿੰਦੇ ਆ ਰਹੇ ਹਨ।

ਇਸੇ ਤਰ੍ਹਾਂ ਸ. ਅਵਤਾਰ ਸਿੰਘ ਮਹਿਤਪੁਰੀ ਜੋ ਕਿ ਪੱਤ੍ਰਿਕਾ ਦੇ ਸੰਪਾਦਕ ਵੀ ਹਨ, ਪਹਿਲੇ ਦਿਨ ਤੋਂ 2100/- ਰੁਪਏ ਦੀ ਮੱਦਦ ਤੇ ਹਰ ਸਮਾਗਮ ਲਈ ਵਿੱਤੀ ਮੱਦਦ ਕਰਦੇ ਆ ਰਹੇ ਹਨ।

ਸ. ਤੇਜ ਕੰਵਲ ਸਿੰਘ USA ਜੀ ਵੀ ਹਰ ਸਾਲ ਵਿੱਤੀ ਮਦਦ ਕਰਦੇ ਹਨ। ਇਸ ਸਾਲ ਵੀ ਇਸ ਮਹੀਨੇ 1100/- ਰੁ: ਦੀ ਮੱਦਦ ਕੀਤੀ।

ਸ. ਬਲਜੀਤ ਸਿੰਘ ਫਿਡਿਆਂਵਾਲਾ (ਸਹਿ ਸੰਪਾਦਕ) ਵੀ ਸਮੇਂ-ਸਮੇਂ ਵਿੱਤੀ ਮਦਦ ਕਰਦੇ ਆ ਰਹੇ ਹਨ। ਇਸ ਮਹੀਨੇ ਵੀ 1500/- ਦੀ ਮੱਦਦ ਕੀਤੀ।

ਸ. ਸ਼ਮਸ਼ੇਰ ਸਿੰਘ ਮੈਂਬਰ ਸੰਪਾਦਕੀ ਬੋਰਡ ਵੀ ਸਮੇਂ-ਸਮੇਂ ਤੇ ਮਦਦ ਕਰਦੇ ਆ ਰਹੇ ਹਨ। ਇਸ ਮਹੀਨੇ ਵੀ 1100/- ਦੀ ਮੱਦਦ ਕੀਤੀ ਹੈ।

ਸੂਬੇਦਾਰ ਦੀਪ ਸਿੰਘ 'ਬੰਗੜ' ਜੀ # 2524/40 C ਚੰਡੀਗੜ੍ਹ ਵੀ ਹਰ ਸਾਲ ਪੱਤ੍ਰਿਕਾ ਦੀ ਸੇਵਾ ਕਰਦੇ ਆ ਰਹੇ ਹਨ। ਇਸ ਮਹੀਨੇ 1100/- ਦੀ ਮੱਦਦ ਕੀਤੀ।

ਸ. ਜਰਨੈਲ ਸਿੰਘ ਮਹਿਤੋ, ਖਰੜ ਵੀ ਹਰ ਸਾਲ ਪੱਤ੍ਰਿਕਾ ਦੀ ਸੇਵਾ ਕਰਦੇ ਆ ਰਹੇ ਹਨ। ਇਸ ਮਹੀਨੇ ਵੀ 1100/- ਰੁਪਏ ਦੀ ਮੱਦਦ ਕੀਤੀ।

ਸ: ਕ੍ਰਿਪਾਲ ਸਿੰਘ, ਅੰਮ੍ਰਿਤ ਸਪੋਰਟਸ, ਸੈਕਟਰ 15 ਚੰਡੀਗੜ੍ਹ ਵੀ ਹਰ ਸਾਲ ਮਦਦ ਕਰਦੇ ਹਨ ਤੇ ਇਸ ਮਹੀਨੇ ਵੀ 1000/- ਦੀ ਮਦਦ ਕੀਤੀ ਹੈ। ਇਨ੍ਹਾਂ ਤੋਂ ਬਿਨਾ ਇਸ ਮਹੀਨੇ ਦੇ ਦਾਨੀ ਸੱਜਨਾਂ ਦੀ ਸੂਚੀ ਹੇਠ ਲਿਖੇ ਅਨੁਸਾਰ ਹੈ:

1. ਬਾਬਾ ਡੇਅਰੀ, ਸੈ: 21, ਚੰਡੀਗੜ੍ਹ - 1100/-
2. ਸ. ਅਜੈਬ ਸਿੰਘ, ਮੈਨੇਜਰ - 1100/-
3. ਗ੍ਰਾਮ ਪੰਚਾਇਤ, ਕਲੌੜ - 1100/-
4. ਸ. ਮੇਜਰ ਸਿੰਘ ਈਸੜੂ - 1000/-
5. ਗੁਰੂ ਨਾਨਕ ਸਵੀਟਸ, ਸੈ: 44 - 500/-
6. ਸ. ਪ੍ਰੀਤਮ ਸਿੰਘ ਢਾਡੀ, ਜਗਾਧਰੀ- 500/-
7. ਸ. ਜਰਨੈਲ ਸਿੰਘ ਹਸਨਪੁਰੀ - 500/-
8. ਸ. ਚਰਨ ਸਿੰਘ ਚੀਫ ਮੈਨੇਜਰ - 500/-
9. ਮਾ: ਗੁਰਨਾਮ ਸਿੰਘ, ਖਰੜ - 500/-
10. ਸ. ਸੁੱਚਾ ਸਿੰਘ ਕਲੌੜ - 500/-
11. ਸ. ਅਮਰੀਕ ਸਿੰਘ 3095/1, 41 - 500/-
12. ਸ. ਸ਼ਮਸ਼ੇਰ ਸਿੰਘ ਪਾਲ, ਬੁੜੈਲ - 500/-
13. ਸ੍ਰੀ ਕ੍ਰਿਸ਼ਨ ਰਾਹੀ - 500/-
14. ਸ. ਬਲਬੀਰ ਸਿੰਘ ਖਰੜ - 200/-
15. ਸ. ਹਰਮਿੰਦਰ ਸਿੰਘ ਖਰੜ - 100/-

ਸਾਰੇ ਦਾਨੀ ਸੱਜਨਾਂ ਦਾ ਬਹੁਤ-ਬਹੁਤ ਧੰਨਵਾਦ ਹੈ ਜੀ।

*ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ*

—0—



ਸ. ਅਵਤਾਰ ਸਿੰਘ ਮਹਿਤਪੁਰੀ ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ ਨੂੰ ਪਿੰਡ ਦੀ ਛਿੰਜ ਮੌਕੇ ਸਨਮਾਨਿਤ ਕਰਦੇ ਹੋਏ ਗ੍ਰਾਮ ਪੰਚਾਇਤ ਮਹਿਤਪੁਰ ਅਤੇ ਚੇਅਰਮੈਨ ਮਾਰਕੀਟ ਕਮੇਟੀ ਬਲਾਚੌਰ।



ਪਹਿਲਵਾਨ ਅਤੇ ਸਰਪੰਚ ਲਾਲਪੁਰ ਅਸ਼ਵਨੀ ਕੁਮਾਰ ਨੂੰ ਪਿੰਡ ਮਹਿਤਪੁਰ ਦੀ ਛਿੰਜ ਮੌਕੇ ਸ. ਅਵਤਾਰ ਸਿੰਘ ਮਹਿਤਪੁਰੀ ਅਤੇ ਸਰਪੰਚ ਗੁਰਨਾਮ ਸਿੰਘ ਸਨਮਾਨਿਤ ਕਰਦੇ ਹੋਏ।

Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD

ਪੰਥ ਰਤਨ ਭਾਈ ਦਿੱਤ ਸਿੰਘ ਜੀ ਗਿਆਨੀ ਦੀ 114ਵੀਂ ਯਾਦ ਨੂੰ ਸਮਰਪਿਤ ਗੁਰਮਤਿ ਅਤੇ ਸਨਮਾਨ ਸਮਾਰੋਹ, ਸਮਾਗਮ ਵਿੱਚ ਚਾਰ ਸ਼ਖਸ਼ੀਅਤਾਂ ਨੂੰ 'ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ-2015' ਨਾਲ ਸਨਮਾਨਿਤ ਕਰਨ ਵੇਲੇ ਦੀਆਂ ਤਸਵੀਰਾਂ।(ਮਿਤੀ 6 ਸਤੰਬਰ, 2015)



ਸਨਮਾਨ ਪ੍ਰਾਪਤ ਕਰਦੇ ਹੋਏ ਮਹਾਨ ਸਿਖਿਆ ਸ਼ਾਸ਼ਤਰੀ ਸ. ਪ੍ਰੀਤਮ ਸਿੰਘ ਭੁਪਾਲ ਸਾਬਕਾ ਡੀ.ਪੀ.ਆਈ. (ਪੰਜਾਬ) ਸਨਮਾਨ ਦੀ ਰਸਮ ਅਦਾ ਕਰ ਰਹੇ ਹਨ ਸ. ਕਰਨੈਲ ਸਿੰਘ ਪੀਰ ਮੁਹੰਮਦ. ਸ. ਪ੍ਰੀਤਮ ਸਿੰਘ ਢਾਡੀ, ਸ. ਜਸਪਾਲ ਸਿੰਘ, ਸ. ਨਸੀਬ ਸਿੰਘ ਸੇਵਕ



ਸਨਮਾਨ ਪ੍ਰਾਪਤ ਕਰਦੇ ਹੋਏ ਮਹਾਨ ਗੀਤਕਾਰ ਸ. ਲਾਲ ਸਿੰਘ ਲਾਲੀ, ਨਾਰੰਗਵਾਲ ਸਨਮਾਨ ਦੀ ਰਸਮ ਅਦਾ ਕਰ ਰਹੇ ਹਨਸ੍ਰੀ ਪ੍ਰੀਤਮ ਲੁਧਿਆਣਵੀ, ਸ. ਮੇਜਰ ਸਿੰਘ ਈਸੜੂ, ਸ. ਹਰਦੀਪ ਸਿੰਘ ਐਮ.ਸੀ., ਸ. ਅਵਤਾਰ ਸਿੰਘ ਮਹਿਤਪੁਰੀ ਅਤੇ ਹੋਰ



ਸਨਮਾਨ ਪ੍ਰਾਪਤ ਕਰਦੇ ਹੋਏ ਸਿੱਖ ਐਂਕਰ, ਨੌਜਵਾਨ ਸਿੱਖ ਵਿਦਵਾਨ ਸ. ਹਨਵੰਤ ਸਿੰਘ ਪੰਜਾਬੀ ਯੂਨੀਵਰਸਿਟੀ ਪਟਿਆਲਾ । ਸਨਮਾਨ ਦੀ ਰਸਮ ਅਦਾ ਕਰ ਰਹੇ ਹਨ ਸ. ਇਕਵਾਕ ਸਿੰਘ ਪੱਟੀ, ਸ. ਗੁਰਸੇਵਕ ਸਿੰਘ, ਸ. ਤੇਜਵੰਤ ਸਿੰਘ ਸਰਪੰਚ ਅਤੇ ਹੋਰ



ਸਨਮਾਨ ਪ੍ਰਾਪਤ ਕਰਦੇ ਹੋਏ ਪੰਜਾਬੀ ਦੇ ਮਹਾਨ ਸ਼ਾਇਰ ਸ. ਹਰਬੰਸ ਸਿੰਘ ਸ਼ਾਨ, ਬਗਲੀ ਕਲਾਂ (ਸਮਰਾਲਾ) ਸਨਮਾਨ ਦੀ ਰਸਮ ਅਦਾ ਕਰ ਰਹੇ ਹਨ ਸ. ਸੁਖਦੇਵ ਸਿੰਘ ਕਲੇਰ, ਸ. ਗੁਰਦਰਸ਼ਨ ਸਿੰਘ ਮਾਵੀ ਅਤੇ ਸ਼੍ਰੀ ਕ੍ਰਿਸ਼ਨ ਰਾਹੀ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036